## ਸਭ ਤੋਂ ਵੱਡੀ ਜਨਮ ਸਾਖੀ

# ਭਗਤ ਨਾਮ ਦੇਵ ਜੀ



ਭਾ. ਚਤਰ ਸਿੰਘ ਜੀਵਨ ਸਿੰਘ

ਬਾ[illegible]ੀ ਸੇਵਾਂ ਅੰਮ੍ਰਿਤਸਰ

ਲੇਖਕ ਦਾ ਪੂਰਾ ਪਤਾ–

## ਪੰਡਤ ਨਰੈਣ ਸਿੰਘ ਜੀ ਗਿਆਨੀ

ਵਿਦਿਆ ਮਾਰਤੰਡ ਲਾਹੌਰ ਮੁਜੰਗਾਂ ਵਾਲੇ



ਪੁਸਤਕਾਂ ਮੰਗਵਾਉਣ ਦਾ ਪਤਾ–

## ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ



ਛਾਪਕ–ਸ੍ਰ: ਹਰਵਿੰਤ ਸਿੰਘ 'ਦੂਆ'
ਵਾਹਿਗੁਰੂ ਪ੍ਰਿੰਟਿੰਗ ਪ੍ਰੈਸ, ਬਜ਼ਾਰ ਨੰ: 6,
ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ

## ਤਤਕਰਾ

੧ ੴ ਵਾਹਿਗੁਰੂ ਜੀ ਕੀ ਫਤਹ ॥

# ਜੀਵਨ ਸਾਖੀ

# ਭਗਤ ਸ੍ਰੀ ਨਾਮਦੇਵ ਜੀ

ਭਗਤ ਪਿਆਰੇ ਨਾਮਦੇਵ ਦੀ, ਜੱਗ ਤੇ ਸ਼ਾਨ ਨਿਆਰੀ।
ਜਿਸਦੇ ਨਾਮ ਦੀ ਬਾਣੀ ਜਾਵੇ, ਤਪਦੀ ਦੁਨੀਆਂ ਠਾਰੀ।
ਜਾਤ ਪਾਤ ਦਾ ਭਰਮ ਮਿਟਾਕੇ, ਕੀਤੇ ਚੋਜ ਨਿਰਾਲੇ।
ਵਾਂਗ ਕਮਾਨ ਝੁਕਾਏ 'ਢਿਲੋਂ' ਜਿਸਨੇ ਸਭ ਹੰਕਾਰੀ।

ਕਾਂਡ ਪਹਿਲਾ

## ਪੁੱਤਰ ਪ੍ਰਾਪਤੀ ਲਈ ਪ੍ਰਾਰਥਨਾਂ

ਮਹਾਂਰਾਸ਼ਟਰ ਵਿਚ ਸ਼ੋਲਾਪੁਰ ਜ਼ਿਲ੍ਹੇ ਦੇ ਕ੍ਰਿਸ਼ਨਾ ਨਦੀ ਕਿਨਾਰੇ ਵਸਦੇ ਪਿੰਡ ਨਰਸੀ ਭਾਵਨੀ (ਕਰਹਾੜ) ਵਿਚ ਰਹਿੰਦੇ ਦਾਮ ਸ਼ੇਟ ਤੇ ਉਸਦੀ ਧਰਮ ਪਤਨੀ ਪਿੰਡਰ ਪੁਰ ਦੇ ਮੰਦਰ ਵਿਠਲ ਭਗਵਾਨ ਜੀ ਦੇ ਅਤੀ ਸ਼ਰਧਾਲੂ ਸਨ। ਉਹ ਹਰ ਸਾਲ ਪਿੰਡਰ ਪੁਰ ਦੀ ਯਾਤਰਾ ਨੂੰ ਜਾਂਦੇ ਤੇ ਠਾਕਰ ਜ਼ੀ ਦੀ ਪੂਜਾ ਕਰਦੇ। ਦਾਮ ਸ਼ੇਟ ਜੀ ਕਪੜੇ ਦੀ ਦੁਕਾਨ ਕਰਦੇ ਸਨ ਤੇ ਕੱਪੜੇ ਦੀ ਖਰੀਦ ਕਰਨ ਵੀ ਪਿੰਡਰ ਪੁਰ ਹੀ ਜਾਂਦੇ ਸਨ ਤੇ ਪਾਂਡੂ ਰੰਗ ਦੇ ਮੰਦਰ ਠਾਕਰ ਜੀ ਦੀ ਪੂਜਾ ਕਰਕੇ ਆਉਂਦੇ। ਉਨ੍ਹਾਂ ਦੇ ਘਰ ਇਕ ਧੀ ਆਉਬਾਈ ਨੇ ਜਨਮ ਲਿਆ ਤੇ ਉਸ ਪਿਛੋਂ ਉਨ੍ਹਾਂ ਦੇ ਘਰ ਪ੍ਰਭੂ ਨੇ ਕੋਈ ਦਾਤ ਨਾ ਬਖਸ਼ੀ ਤਾਂ ਉਹ ਦੋਵੇਂ ਜੀਅ ਇਸ ਕਰਕੇ ਬਹੁਤ ਚਿੰਤਾ ਵਿਚ ਰਹਿੰਦੇ।

ਦਾਮਾ ਸ਼ੇਟ ਜੀ ਆਪਣੇ ਕੰਮ ਨੂੰ ਵਧਾਉਣ ਵਾਸਤੇ ਸਾਰੇ ਪ੍ਰਵ
ਸਮੇਤ ਪਿੰਡਰ ਪੁਰ ਹੀ ਚਲੇ ਗਏ ਉਥੇ ਜਾ ਕੇ ਆਪਣਾ ਕਾਰੋਬਾਰ ਸ਼
ਕਰ ਲਿਆ। ਗੋਣਾ ਬਾਈ ਜੀ ਆਪਣੇ ਘਰ ਦਾ ਵੇਹੜਾ ਪੁਤਰ ਬਿ
ਖਾਲੀ ਵੇਖਕੇ ਹਰ ਵੇਲੇ ਏਸੇ ਫਿਕਰ ਵਿਚ ਹੀ ਡੁਬੇ ਰਹਿੰਦੇ। ਦੋਵੇਂ ਜੀ
ਹਰ ਰੋਜ਼ ਸੁਬ੍ਹਾ ਉਠਕੇ ਚੰਦਰ ਭਾਗਾ ਨਦੀ ਵਿਚ ਇਸ਼ਨਾਨ ਕਰਕੇ ਪਾਂ
ਰੰਗ ਦੇ ਮੰਦਰ ਜਾਂਦੇ ਤੇ ਠਾਕਰ ਜੀ ਨੂੰ ਭੋਗ ਲਵਾਉਂਦੇ, ਚਰਨਾਂ ਵਿ
ਖਲੋ ਕੇ ਪੁਤਰ ਪ੍ਰਾਪਤੀ ਲਈ ਪ੍ਰਾਰਥਨਾਂ ਕਰਦੇ। ਸ਼ੁਰੂ ਤੋਂ ਹੀ ਕਹਾਵ
ਚਲੀ ਆ ਰਹੀ ਹੈ ਕਿ ਭਗਵਾਨ ਦੇ ਘਰ ਦੇਰ ਹੈ ਪਰ ਹਨੇਰ ਨਹੀਂ।
ਪ੍ਰਭੂ ਨੂੰ ਆਪਣੇ ਭਗਤਾਂ ਦੀ ਸਚੇ ਦਿਲੋਂ ਕੀਤੀ ਪ੍ਰਾਰਥਨਾਂ ਪ੍ਰਵਾ
ਹੋਈ ਤੇ ਗੋਣਾ ਬਾਈ ਦੀ ਕੁਖ ਨੂੰ ਭਾਗ ਲਗਾ।

ਕਾਂਡ ਦੂਸਰਾ

# ਨਾਮਦੇਵ ਜੀ ਦਾ ਜਨਮ

ਸੰਸਾਰ ਵਿਚ ਧਰਮ ਦੇ ਠੇਕੇਦਾਰਾਂ ਨੇ ਮਜ਼੍ਹਬੀ ਫਿਰਕਾ ਪ੍ਰਸਤੀ, ਜਾ
ਪਾਤ, ਊਚ ਨੀਚ ਤੇ ਅਮੀਰ ਗਰੀਬ ਦੇ ਪਾੜੇ ਪਾ ਕੇ ਇਕ ਨੂਰ ਤੋਂ ਉਪ
ਸਭ ਸੰਸਾਰੀ ਜੀਵਾਂ ਵਿਚ ਬ੍ਰਾਹਮਣ, ਛਤ੍ਰੀ, ਸੂਦਰ ਤੇ ਵੈਸ਼ ਦੇ ਜਾਤਾਂ ਵਾਲ
ਭਰਮ ਪਾ ਕੇ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ
ਬ੍ਰਾਹਮਣ ਆਪਣੇ ਆਪ ਨੂੰ ਖੁਦਾ ਦਾ ਰੂਪ ਦਸਣ ਲਗ ਪਏ ਉਨ੍ਹਾਂ ਦ
ਕਹਿਣਾ ਸੀ ਕਿ ਭਗਵਾਨ ਨੇ ਭਗਤੀ ਪੂਜਾ ਕਰਨ ਦਾ ਹਕ ਸਿਰਫ ਉਚੀ
ਜਾਤ ਦੇ ਬ੍ਰਾਹਮਣਾਂ (ਪੰਡਤਾਂ) ਨੂੰ ਹੀ ਦਿਤਾ ਹੈ। ਪੰਡਤਾਂ ਦੀ ਮੱਤ ਤੇ ਐਸਾ
ਅਗਿਆਨਤਾ ਦਾ ਪਰਦਾ ਪੈ ਚੁਕਾ ਸੀ ਕਿ ਉਹ ਹੋਰ ਜਾਤਾਂ ਦੇ ਲੋਕਾਂ ਨੂੰ
ਮੰਦਰ ਵਿਚ ਜਾ ਕੇ ਪੂਜਾ ਵੀ ਨਾ ਕਰਨ ਦੇਂਦੇ ਤੇ ਕਹਿੰਦੇ ਕਿ ਸ਼ੂਦਰ ਜਾਤੀ
ਦੇ ਲੋਕਾਂ ਨੂੰ ਭਗਵਾਨ ਦਰਸ਼ਨ ਨਹੀਂ ਦੇਂਦਾ ਸਗੋਂ ਉਨ੍ਹਾਂ ਨੂੰ ਸਾਹਮਣੇ
ਵੇਖਕੇ ਗੁਸੇ ਵਿਚ ਆਕੇ ਸਰਾਪ ਦੇ ਦੇਂਦਾ ਹੈ। ਐਸੇ ਲੋਕਾਂ ਦਾ ਹੰਕਾਰ
ਤੋੜਨ ਵਾਸਤੇ ਈਸ਼ਵਰ ਧਰਤੀ ਤੇ ਕਿਸੇ ਅਵਤਾਰ ਨੂੰ ਜਾਂ ਆਪਣੇ ਕਿਸੇ
ਭਗਤ ਨੂੰ ਭੇਜਦੇ ਰਹੇ, ਜਿਵੇਂ ਸਭ ਦੁਨੀਆਂ ਦਾ ਗਿਆਨਵਾਨ ਹੁੰਦਿਆਂ

ਹੋਇਆਂ ਰਾਵਣ ਦੇ ਹਿਰਦੇ ਅੰਦਰ ਅਗਿਆਨਤਾ ਆਣ ਵਸੀ ਤੇ ਉਹ ਆਪਣੇ ਆਪਨੂੰ ਖੁਦ ਖੁਦਾ ਸਮਝਕੇ ਜ਼ੁਲਮ ਕਰਨ ਲਗ ਪਿਆ ਤਾਂ ਉਸਦਾ ਅੰਤ ਕਰਨ ਲਈ ਈਸ਼ਵਰ ਨੇ ਸ੍ਰੀ ਰਾਮ ਅਵਤਾਰ ਨੂੰ ਧਰਤੀ ਤੇ ਭੇਜਿਆ ਤੇ ਉਨ੍ਹਾਂ ਨੇ ਰਾਵਣ ਦਾ ਅੰਤ ਕੀਤਾ। ਕੰਸ ਦਾ ਜ਼ੁਲਮ ਮਿਟਾਉਣ ਤੇ ਕੌਰਵ ਹੰਕਾਰੀਆਂ ਦਾ ਹੰਕਾਰ ਤੋੜਨ ਲਈ ਸ੍ਰੀ ਕ੍ਰਿਸ਼ਨ ਅਵਤਾਰ ਜੀ ਆਏ, ਹਰਨਾਕਸ਼ ਪਾਪੀ ਦੇ ਜ਼ੁਲਮਾਂ ਦਾ ਅੰਤ ਕਰਨ ਲਈ ਉਸਦੇ ਘਰ ਪ੍ਰਹਿਲਾਦ ਭਗਤ ਨੇ ਜਨਮ ਲਿਆ। ਏਸੇ ਤਰ੍ਹਾਂ ਹੀ ਜਦੋਂ ਫਿਰ ਭਾਰਤ ਵਰਸ਼ ਦੀ ਪਵਿਤ੍ਰ ਧਰਤੀ ਤੇ ਬ੍ਰਾਹਮਣ ਹੋਰ ਜਾਤਾਂ ਲੋਕਾਂ ਨੂੰ ਗੁਲਾਮ ਬਣਾ ਕੇ ਤੰਗ ਕਰਨ ਲਗੇ ਉਸ ਵਕਤ ਦੁਖੀ ਦਿਲਾਂ ਦੀਆਂ ਪੁਕਾਰਾਂ ਭਗਵਾਨ ਦੇ ਦਰ ਪ੍ਰਵਾਨ ਹੋਈਆਂ ਤੇ ਉਨ੍ਹਾਂ ਆਪਣੇ ਭਗਤ ਨੂੰ ਮਜ਼ਲੂਮਾਂ ਤੇ ਹੁੰਦੇ ਜ਼ੁਲਮ ਰੋਕਣ ਲਈ ਮਾਤ ਲੋਕ ਵਿਚ ਭੇਜਿਆ।

ਸ੍ਰੀ ਦਾਮ ਸ਼ੇਟ ਤੇ ਮਾਤਾ ਗੋਣਾ ਬਾਈ ਦੀ ਪ੍ਰਾਰਥਨਾਂ ਪ੍ਰਭੂ ਦੇ ਦਰ ਤੇ ਪ੍ਰਵਾਨ ਹੋਈ ਤੇ ਉਨ੍ਹਾਂ ਦੇ ਗ੍ਰਹਿ ਕੱਤਕ ਸੁਦੀ ਏਕਾਦਸ਼ੀ ਐਤਵਾਰ ਸੂਰਜ ਚੜ੍ਹਨ ਸਮੇਂ ਸ਼ਾਲਿਵਾਹਨ ਸੰਮਤ ੧੧੯੨ ਬਿਕ੍ਰਮੀ ੧੩੨੭ ਤੇ ੨੬ ਅਕਤੂਬਰ ੧੨੭੦ ਈਸਵੀ ਨੂੰ ਭਗਵਾਨ ਦੇ ਭੇਜੇ ਭਗਤ ਸ੍ਰੀ ਨਾਮਦੇਵ ਜੀ ਨੇ ਜਨਮ ਲਿਆ। ਜੋਤਸ਼ੀਆਂ ਨੇ ਬਾਲਕ ਨੂੰ ਇਕ ਇਲਾਹੀ ਰੂਪ ਦਸਿਆ ਉਨ੍ਹਾਂ ਦੇ ਕਹਿਣ ਤੇ ਉਸਦਾ ਨਾਮ 'ਨਾਮ ਦੇਵ' ਰਖਿਆ। ਦਾਮ ਸ਼ੇਟ ਦੇ ਘਰ ਲੱਖਾਂ ਖੁਸ਼ੀਆਂ ਮਨਾਈਆਂ ਗਈਆਂ, ਰਿਸ਼ਤੇਦਾਰਾਂ ਤੇ ਪਿੰਡ ਦੇ ਵਸਨੀਕਾਂ ਨੇ ਦਾਮ ਸ਼ੇਟ ਤੇ ਗੋਣਾ ਬਾਈ ਨੂੰ ਲੱਖ ੨ ਵਧਾਈਆਂ ਦਿਤੀਆਂ।

ਕਾਂਡ ਤੀਜਰਾ

# ਜਨਮ ਬਾਰੇ ਵੀਚਾਰ

ਭਗਤ ਨਾਮ ਦੇਵ ਜੀ ਦੇ ਜਨਮ ਬਾਰੇ ਇਤਿਹਾਸਕਾਰਾਂ ਨੇ ਆਪੋ ਆਪਣੀਆਂ ਵਖ ਵਖ ਰਾਇਆਵਾਂ ਦਿਤੀਆਂ ਹਨ, ਕਿਸੇ ਨੇ ਲਿਖਿਆ ਹੈ ਕਿ ਜਦੋਂ ਦਾਮਸ਼ੇਟ ਤੇ ਗੋਣਾ ਬਾਈ ਨੇ ਪੁਤ੍ਰ ਪ੍ਰਾਪਤੀ ਲਈ ਪ੍ਰਾਰਥਨਾ ਕੀਤੀ ਤਾਂ ਦਾਮ ਸ਼ੇਟ ਜੀ ਨੂੰ ਰਾਤ ਨੂੰ ਸੁਪਨੇ ਵਿਚ ਭਗਵਾਨ ਜੀ ਮਿਲੇ ਤੇ ਕਹਿਣ

ਲਗੇ ਕਿ ਸਵੇਰੇ ਭੀਮਾ ਨਦੀ ਵਿਚ ਇਕ ਸਿਪੀ ਤਰਦੀ ਆਵੇਗੀ ਤੇ ਉਸ ਵਿਚ ਇਕ ਬਾਲ ਹੋਵੇਗਾ ਤੁਸੀਂ ਉਸਨੂੰ ਘਰ ਲਿਆਕੇ ਪਾਲਨਾ ਕਰਨੀ ਤੇ ਦਾਮ ਸ਼ੇਟ ਜੀ ਸਵੇਰੇ ਭੀਮਾ ਨਦੀ ਚੋਂ ਸਿਪ ਤਰਦਾ ਵੇਖ ਕੇ ਉਸ ਵਿਚੋਂ ਬਾਲਕ ਨੂੰ ਲੈਕੇ ਘਰ ਆਏ ਤੇ ਉਸਦਾ ਨਾਮਦੇਵ ਨਾਂ ਜੀ ਰਖਿਆ ਭਾਵ ਕਿ ਨਾਮ ਦੇਵ ਜੀ ਗੋਣਾ ਬਾਈ ਦੀ ਕੁਖ ਤੋਂ ਪੈਦਾ ਨਹੀਂ ਹੋਏ।

ਕਈ ਲੇਖਕਾਂ ਨੇ ਲਿਖਿਆ ਹੈ ਕਿ ਨਾਮ ਦੇਵ ਜੀ ਗੋਣਾ ਬਾਈ ਦੀ ਪਵਿਤ੍ਰ ਕੁਖ ਚੋਂ ਪੈਦਾ ਹੋਏ ਤੇ ਕਈ ਲੇਖਕਾਂ ਨੇ ਇਹ ਦੋਵੇਂ ਹੀ ਵਿਚਾਰਾਂ ਲਿਖ ਦਿਤੀਆਂ ਭਾਵ ਪਹਿਲਾਂ ਕਹਿ ਦਿਤਾ ਕਿ ਭਗਤ ਨਾਮਦੇਵ ਜੀ ਸਿਪੀ ਵਿਚੋਂ ਨਿਕਲੇ ਸਨ ਤੇ ਨਾਲ ਹੀ ਅਗਲੇ ਕਾਂਡ ਵਿਚ ਇਹ ਖੰਡਨ ਕਰਕੇ ਕਹਿ ਦਿਤਾ ਕਿ ਭਗਤ ਜੀ ਨੇ ਮਾਤਾ ਗੋਣਾ ਬਾਈ ਦੇ ਜਨਮ ਲਿਆ ਸੀ। ਇਸ ਬਾਰੇ ਮੇਰੇ ਵਿਚਾਰ (ਇਸ ਪੁਸਤਕ ਦੇ ਲੇਖਕ ਮੋਹਨ ਸਿੰਘ 'ਢਿਲੋਂ' ਦੇ) ਇਹ ਹਨ ਕਿ ਜਿੰਨੇ ਵੀ ਲੇਖਕਾਂ ਕਿਸੇ ਭਗਤ ਜਾਂ ਅਵਤਾਰ ਦੀ ਜੀਵਨੀ ਲਿਖੀ ਹੈ ਉਨ੍ਹਾਂ ਜ਼ਰੂਰ ਹੀ ਇਤਿਹਾਸ ਨੂੰ ਕੁਝ ਵਧਾ ਚੜ੍ਹਾ ਕੇ ਲਿਖਿਆ ਹੈ ਕਈ ਲੇਖਕ ਤਾਂ ਇਸ ਗਲ ਤੋਂ ਡਰਦੇ ਵਧਾ ਚੜ੍ਹਾ ਕੇ ਲਿਖ ਦੇਂਦੇ ਹਨ ਕਿ ਲੋਕ ਕਹਿ ਦੇਣਗੇ ਕਿ ਪਹਿਲੇ ਲੇਖਕ ਦੀ ਨਕਲ ਕੀਤੀ ਹੈ ਪਰ ਉਹ ਇਹ ਨਹੀਂ ਸਮਝਦੇ ਕਿ ਆਪਣੇ ਕੋਲੋਂ ਊਟ ਪਟਾਂਗ ਲਿਖਣ ਨਾਲ ਸਾਰਾ ਇਤਿਹਾਸ ਹੀ ਵਿਗੜ ਜਾਵੇਗਾ ਤੇ ਲੋਕਾਂ ਸਾਹਮਣੇ ਸਹੀ ਤਸਵੀਰ ਪੇਸ਼ ਨਹੀਂ ਕੀਤੀ ਜਾ ਸਕੇਗੀ, ਭਗਤ ਜਾਂ ਪੈਗੰਬਰਾਂ ਦੀ ਜੀਵਨੀ ਬਾਰੇ ਗਲਤ ਪ੍ਰਚਾਰ ਹੋਣ ਲਗ ਪੈਣਗੇ ਲੇਖਕ ਸਾਹਿਬਾਨਾਂ ਨੂੰ ਇਹ ਚਾਹੀਦਾ ਹੈ ਕਿ ਉਹ ਅਸਲੀਅਤ ਲਿਖਣੋ ਨੂੰ ਨਕਲ ਨਾ ਸਮਝਣ, ਸਹੀ ਇਤਿਹਾਸ ਪੇਸ਼ ਕਰਨ, ਪਰ ਆਪਣੀ ਲੇਖਣੀ ਵਿਚ ਕਰਨ ਕਿਸੇ ਦੇ ਜੀਵਨ ਦੀਆਂ ਘਟਨਾਵਾਂ ਨੂੰ ਆਪਣੇ ਢੰਗ ਨਾਲ ਪੇਸ਼ ਨਾ ਕਰਨ। ਜਿਵੇਂ ਹੀਰ ਰਾਂਝਾ ਕਈ ਕਵੀਆਂ ਨੇ ਲਿਖਿਆ ਤੇ ਵਾਰਸਸ਼ਾਹ ਨੇ ਵੀ ਹੀਰ ਰਾਂਝਾ ਲਿਖਿਆ ਪਰ ਕਿਸੇ ਨ ਉਹਨਾਂ ਦੇ ਜੀਵਨ ਦੀਆਂ ਘਟਨਾਵਾਂ ਨੂੰ ਨਹੀਂ ਬਦਲਿਆ, ਕਿਸੇ ਨੇ ਦੋਹਾਂ ਦੀ ਪ੍ਰੇਮ ਗਾਥਾ ਵਿਚ ਕੋਈ ਫਰਕ ਨਹੀਂ ਦਸਿਆ ਪਰ ਆਪਣੀ ਲੇਖਣੀ ਵਿਚ

ਕਲਪਨਾਵਾਂ ਹੀ ਦਸੀਆਂ ਹਨ ਇਸਦੇ ਉਲਟ ਅਸੀਂ ਆਪਣੇ ਭਗਤਾਂ, ਗੁਰੂਆਂ ਜਾਂ ਹੋਰ ਕਿਸੇ ਦੇ ਜੀਵਨ ਸਬੰਧੀ ਜਿੰਨੀਆਂ ਵੀ ਲਿਖੀਆਂ ਪੁਸਤਕਾਂ ਪੜਾਂਗੇ ਸਭ ਵਿਚ ਇਤਿਹਾਸਕ ਤੌਰ ਤੇ ਸਚਾਈ ਨਾਲੋਂ ਫਰਕ ਹੁੰਦਾ ਹੈ ਪਰ ਪੜ੍ਹਨ ਵਾਲੇ ਵੀਰਾਂ ਦਾ ਇਸ ਵਿਚ ਕੀ ਕਸੂਰ ਹੈ ਆਖਰ ਨੂੰ ਉਹ ਵਖ ਵਖ ਵੀਚਾਰਾਂ ਦਾ ਵਿਸ਼ਾ ਬਣ ਜਾਂਦਾ ਹੈ ਤੇ ਕੌਣ ਜਾਣਦਾ ਹੈ ਕਿ ਕਿਹੜੀ ਪੁਸਤਕ ਜਾਂ ਗ੍ਰੰਥ ਦਾ ਇਤਿਹਾਸ ਠੀਕ ਹੈ ਤੇ ਕਿਹੜੀ ਦਾ ਗਲਤ ਹੈ ਉਸ ਨੇ ਤਾਂ ਜਿਹੜੀ ਪੁਸਤਕ ਪੜ੍ਹਨੀ ਹੈ ਉਸਨੂੰ ਹੀ ਠੀਕ ਸਮਝਣਾ ਹੈ। ਹੁਣ ਅਸੀਂ ਸ੍ਰੀ ਨਾਮਦੇਵ ਜੀ ਦੇ ਜਨਮ ਬਾਰੇ ਸਹੀ ਵੀਚਾਰ ਲਿਖਣ ਦੀ ਕੋਸ਼ਿਸ਼ ਕਰਾਂਗੇ ਜੋ ਕਿ ਉਨ੍ਹਾਂ ਦੀ ਰਚੀ ਬਾਣੀ ਜਾਂ ਰਚੇ ਹੋਏ ਅਭੰਗਾਂ ਤੋਂ ਪਤਾ ਲਗਦਾ ਹੈ, ਨਾਮਦੇਵ ਜੀ ਲਿਖਦੇ ਹਨ।

ਕਲਿਆਣੀ 'ਚ ਸ਼ਿੰਪੀ ਹਰੀ ਭਗਤ ਗੋਮਾ,<br>
ਤਿਆਂਹੀ ਕਾਂਤਾ ਉਮਾ ਨਰਹਰੀ ਭਜਨੀ।<br>
ਸਰਿਤਾ ਸੁਕੁਰ ਤਾਰੀਆ ਪੇਟੀ ਪੇਟੀ ਉਤਪਨ,<br>
ਝਾਲੀ ਸਮਬੋਧਨ ਗੋਣਾ ਬਾਈ।<br>
ਗਣਾਈ ਦਾਮਾ ਸੇਟੀ ਝਾਲੇ ਪਾਣਿ ਗ੍ਰਹਿਣ,<br>
ਸੰਸਾਰੀ ਅਸੋਨ ਨਰਸੀ ਗਾਵੀਂ।<br>
ਗੋਤ੍ਰ ਸੰਘਿਆ ਏਡਾ ਪੂਰਵ ਜਾਚੀ ਸਰਿਜ,<br>
ਗਾਧਿਜ਼ ਭਰਦਵਾਜ ਦੋਨਹੀ ਕੁਲੋਂ।<br>
ਆਓ ਬਾਈ ਕੰਨਿਆ ਝਾਲੀ ਗੋਣਾਇਮੀ,<br>
ਪੁਤ ਦੇਵਾ ਨਵਸੀ ਪੁਤਰਾਂ ਸਾਠੀਂ।<br>
ਨਾਮਾ ਮਹਿਣੇ ਹੋਤੇ ਬਿਨੋਵਾ ਚਵਿ ਮਨੀਂ,<br>
ਤਾਂਚ ਨਿਤਯ ਜਨਨੀ ਨਵਸ ਕਰੀ।

ਭਾਵ–ਕਲਿਆਣ ਦਾ ਸਿਪੀ ਹਰੀ ਭਗਤ ਗੋਮਾ ਪਰ ਉਸਦੀ ਇਸਤ੍ਰੀ ਉਮਾ ਦੇ ਗਰਭ ਤੋਂ ਗੋਣਾ ਬਾਈ ਕੰਨਿਆਂ ਨੇ ਜਨਮ ਲਿਆ। ਗੋਣਾ ਬਾਈ ਦਾਮ ਸ਼ੇਟ ਨਾਲ ਵਿਆਹ ਕਰਾਕੇ ਉਸਦੇ ਘਰ ਆਈ। ਪਿੰਡ ਨਰਸੀ ਵਿਚ ਉਨ੍ਹਾਂ ਦੀ ਗੋਤਰ ਗਾਧਿਜ ਤੇ ਵਾਰਦਵਾਜੀ ਸੀ। ਗੋਨਾ ਬਾਈ ਦੇ ਇਕ ਕੰਨਿਆਂ ਆਓ ਬਾਈ ਨੇ ਜਨਮ ਲਿਆ। ਗੋਨਾ ਬਾਈ ਨੇ ਪਾਂਡੂ ਰੰਗ ਦੇ ਜਾਕੇ ਪੁਤਰ ਦਾ ਵਰ ਮੰਗਿਆਨਾਮ ਦੇਵ ਜੀ ਕਹਿੰਦੇ ਹਨ ਵਿਠੁਲ ਭਗਵਾਨ

ਪਤਨੀ ਰਾਜਾ ਬਾਈ ਆਪਣੇ ਅਭੰਗ ਵਿਚ ਵੀ ਇਸ ਬਾਰੇ ਦਸਦੀ ਹੈ ਕਿ ਮੇਰੀ ਭੋਲੀ ਸੱਸ ਗੋਣਾ ਬਾਈ ਨੇ ਪਾਂਡੂ ਰੰਗ ਤੋਂ ਵਰ ਲੈਕੇ ਪੁਤਰ(ਨਾਮਦੇਵ) ਨੂੰ ਜਨਮ ਦਿਤਾ।

ਨਵਮਾਸ ਵਹੀ ਮਯਾਂ ਵਾਹਿਲਾ ਸੇ ਓਦੂਰੀ।
ਆਸ ਕੇਲੀ ਥੋਰ ਹੋਮੀ ਮਹਿਣਨੀ ॥
ਕੁਟੁਸਬ ਚਾਲਵਿਣੇ ਤੁਬ। ਵਰਧਪਣ ਆਲੇਂ ਮਜ।
ਤੁਜ ਸਾਠੀਂ ਨਵਸ ਕੇਲਾ ਸੇਖੀ ਹਾ ਚਾ ਕਾਮਾ ਆਲਾ ॥
ਭੋਲੀ ਸਾਸੂ ਗੋਣਾ ਬਾਈ। ਪਾਂਡਰਾ ਸਫਟਿਕ ਬਯਾਲੀ ਧਾਹੀ-

ਇਸੇ ਤਰ੍ਹਾਂ ਹੀ ਦਾਸੀ ਜਨੀ ਆਪਣੇ ਅਭੰਗ ਵਿਚ ਲਿਖਦੀ ਹੈ।

ਲਾਹੋ ਲਾਗਸਾ ਅੰਛੋਚਾ। ਬਿਨਾ ਬਾਈ ਅਨੰਦ ਦੀਚਾ।
ਅਧਿਸ਼ਠਾਣ ਪੰਡਰ ਪੁਰੀ। ਨਾਦੇ ਕਾਨਹਾਈ ਸੁੰਦਰ।
ਗੋਣਾਈ ਨੇ ਨਵਸ ਕੇਲਾ। ਦੇਵੀ ਪੁਤਰ ਮਲਾਰ।
ਦੇਖੇਨੀਆ ਸ਼ੁਧ ਭਾਵਾ ਪੋਟੀ ਆਲੇ, ਨਾਮਦੇਵ ਦਾਮਾ ਸੇਈ ਹਰੁਸ਼ਲਾ।
ਦਾਸੀ ਜਾਨੀਸ ਅਨੰਦ ਝਾਲਾ।

ਭਾਵ—ਗੋਣਾ ਬਾਈ ਨੇ ਮਾਨਤਾ ਮੰਨੀ ਕਿ ਪ੍ਰਭੂ ਮੈਨੂੰ ਇਕ ਪੁਤਰ ਦੇ। ਪ੍ਰਭੂ ਨੇ ਉਹ ਪ੍ਰਾਰਥਨਾਂ ਮੰਨੀ ਤੇ ਉਨ੍ਹਾਂ ਦੇ ਗਰਭ ਵਿਚੋਂ ਨਾਮਦੇਵ ਜੀ ਪੈਦਾ ਹੋਏ ਇਸ ਪਰ ਦਾਮਾ ਸ਼ੇਟ ਜੀ ਖੁਸ਼ ਹੋਏ ਤੇ ਦਾਸੀ ਜਨੀ ਨੂੰ ਅਨੰਦ ਹੋਇਆ। ਅਗੇ ਜਾ ਕੇ ਸ੍ਰੀ ਨਾਮਦੇਵ ਜੀ ਨੇ ਆਪ ਵੀ ਲਿਖਿਆ ਹੈ ਜੋ ਉਹ ਆਪਣੇ ਪੁਤਰ ਨਰਾਇਣ (ਨਾਰੂ) ਨੂੰ ਦਸਦੇ ਹਨ।

ਮਾਝੇਂ ਜਨਮ ਪਤ੍ਰ ਬਾਬਾ ਜੀ ਆਪਣੇ।
ਲਹਿਨੋਂ ਤਆਚੀ ਖੂਣ ਨਾਰੂ ਏਕ ॥
ਅਧਿਕ ਬਿਆਣਵ ਗਣਿਤ ਅਕਰਾ ਸੁਤੇ।
ਉਗਵਾਂ ਆਦਿਤ ਏ ਰੋਹਿਣੀਸ਼ੀ ॥
ਸ਼ੁਕਲ ਏਕਾਦਸ਼ੀ ਕਾਰਤਿਕੀ ਰਵਿਦਾਰ।
ਪ੍ਰਮੋਦ ਸੰਦਸਤਰ ਸ਼ਾਲਿਵਾਹਨ ਸ਼ੇਕ ॥
ਪ੍ਰਸਵਲੀ ਮਾਤਾ ਮਜ ਮਲ ਤੀਂ।
ਤੇਵਹਾਂ ਜਿਵਹੇਵਰੀ ਲਿਹਿਲੇ ਦੇਵੇ ॥
ਸ਼ਤ ਕੋਟੀ ਅਭਗ ਕਰੀਲ ਪ੍ਰਤਿਗਿਆ।
ਨਾਮ ਮੰਤ੍ਰ ਖੁਣਾ ਵਾਚੁਨੀ ਪਾਂਗੇ ॥
ਦੋਸ਼ੀ ਵਰਸ਼ੇ ਆਯੁਸ਼ਯ ਪਤ੍ਰਿਕਾ ਪ੍ਰਮਾਣ।
ਨਾਮ ਸਗੀ ਕੀਰਤਨ ਨਾਮ ਯਾ ਬੁਧੀ ॥

ਭਾਵ—ਪ੍ਰਭੂ ਨੇ ਮੇਰੀ ਜਨਮ ਪਤ੍ਰੀ ਆਪ ਬਣਾਈ, ਜਿਸਦਾ ਹਾਲ ਨਾਰੂ (ਨਰੈਣ) ਤੁਮ ਸੁਣੋ। ਸਾਕਾ ੧੧੯੨ ਦੀ ਸ਼ੁਕਲ ਇਕਾਦਸ਼ੀ ਕਤਕ ਦੀ ਐਤਵਾਰ ਪ੍ਰਮੋਦ ੧੨੭੦ ਨੂੰ ਮੇਰੀ ਮਾਤਾ ਨੇ ਮਲ ਮੂਤਰ ਵਿਚ ਮੇਰੀ ਸੇਵਾ ਕੀਤੀ। ਪ੍ਰਭੂ ਨੇ ਇਹ ਲਿਖਿਆ ਕਿ ਇਹ ਬਾਲਕ ਸੌ ਕਰੋੜ ਅਭੰਗ ਰਚਨ ਕਰਨ ਦੀ ਪ੍ਰਤਿਗਿਆ ਕਰੇਗਾ ਤੇ ਮੇਰੀ ਉਮਰ ਬਾਬੇ ਲਿਖਿਆ ਹੈ ਕਿ ਅੱਸੀ ਸਾਲ ਦੀ ਹੋਵੇਗੀ ਤੇ ਇਸ ਬਾਲ ਨੂੰ ਨਾਮ ਜਪਣ ਦੀ ਬਹੁਤ ਲਗਨ ਹੋਵੇਗੀ। ਇਹ ਅਭੰਗ ਤੇ ਭਾਵ ਸ੍ਰੀ ਮਨੋਹਰ ਲਾਲ ਦੀ 'ਯੁਗ ਪੁਰਸ਼ਾਂ' ਦੀ ਮਦਦ ਨਾਲ ਕੀਤੇ ਗਏ। ਇਹ ਸਭ ਤੋਂ ਸਿਧ ਤੇ ਸਪਸ਼ਟ ਹੁੰਦਾ ਹੈ ਕਿ ਸ੍ਰੀ ਨਾਮ ਦੇਵ ਜੀ ਦੇ ਜਨਮ ਬਾਰੇ ਹੋਰ ਕੋਈ ਵੀ ਰਾਏ ਦੇਣਾ ਗਲਤ ਹੈ। ਸ੍ਰੀ ਨਾਮ ਦੇਵ ਜੀ ਪ੍ਰਭੂ ਵਰਦਾਨ ਨਾਲ ਮਾਤਾ ਗੋਣਾ ਬਾਈ ਜੀ ਦੀ ਪਵਿਤ੍ਰ ਕੁਖ ਤੋਂ ਪੈਦਾ ਹੋਏ ਤੇ ਆਕੇ ਦੁਖੀ ਜੀਵਾਂ ਦਾ ਕਲਿਆਣ ਕੀਤਾ।

• ਕਾਂਡ ਦੂਜਾ

# ਭਗਤ ਜੀ ਦੇ ਬਜ਼ੁਰਗ, ਜ਼ਾਤ ਤੇ ਗੋਤ

ਭਗਤ ਨਾਮ ਦੇਵ ਜੀ ਦੀ ਬੰਸ ਜਾਦੂ ਸ਼ੇਟ ਜਾਤ ਕੁਸ਼ਤਰੀ ਗੋਤ ਭਾਰਦਵਾਜ਼ ਤੋਂ ਆਰੰਭ ਹੁੰਦੀ ਹੈ। ਉਹ ਕਪੜੇ ਦਾ ਵਿਉਪਾਰ ਕਰਦੇ ਸਨ ਇਸ ਧੰਦੇ ਕਰਕੇ ਆਪ ਜੀ ਨੂੰ ਸਿਪੀ(ਛੀਪੇਂ)ਜਾਤ ਕਰਕੇ ਸਦਣ ਲਗ ਪਏ ਕਈਆਂ ਲਿਖਾਰੀਆਂ ਦਾ ਖਿਆਲ ਹੈ ਭਗਤ ਜੀ ਦੇ ਵਡੇਰੇ ਛੱਤਰੀ ਸਨ ਇਹ ਗਲਤ ਹੈ ਛੱਤ੍ਰੀ ਨਹੀਂ ਕੁਸ਼ਤ੍ਰੀ ਸਨ ਜਿਨ੍ਹਾਂ ਨੂੰ ਹੁਣ ਪੰਜਾਬ ਵਿਚ ਟਾਂਕਸ਼ਤਰੀ ਵੀ ਕਿਹਾ ਜਾਂਦਾ ਹੈ। ਪਹਿਲਾਂ ਇਨ੍ਹਾਂ ਨੂੰ ਛੀਪੇ ਭਾਵ ਸਿਧਾ ਛੀਂਬੇ ਕਹਿੰਦੇ ਸਨ ਇਸ ਬਾਰੇ ਹੋਰ ਵੇਰਵਾ ਅਸੀਂ ਅਗੇ ਜਾਕੇ ਦੇਹੁਰਾ ਫੇਰਨ ਦੇ ਕਾਂਡ ਵਿਚ ਸਪਸ਼ਟ ਕਰਾਂਗੇ। ਜੋ ਭਗਤ ਜੀ ਆਪਣੇ ਉਚਾਰਨ ਕੀਤੇ ਹੋਏ ਦੇ ਸ਼ਬਦਾਂ ਵਿਚ ਵੇਰਵੇ ਨਾਲ ਦਸਦੇ ਹਨ ਉਸ ਪਿਛੋਂ ਇਸ ਬਾਰੇ ਕੋਈ ਵਹਿਮ ਨਹੀਂ ਰਹਿ ਜਾਵੇਗੀ। ਭਗਤ ਜੀ ਦੇ ਬਜ਼ੁਰਗ ਸ਼ੁਰੂ ਤੋਂ ਹੀ ਪੰਡਰ ਪੁਰ ਨਹੀਂ ਸਨ ਰਹਿੰਦੇ ਉਹ ਪਹਿਲਾਂ ਸ਼ੋਲਾਪੁਰ ਜ਼ਿਲੇ ਦੇ ਪਿੰਡ ਨਰਸੀ ਭਾਵਨੀ (ਕਰਹਾੜ) ਕ੍ਰਿਸ਼ਨਾ ਨਦੀ ਦੇ ਕਿਨਾਰੇ ਜ਼ਦੀ ਪਿੰਡ ਵਿਚ ਰਹਿੰਦੇ ਸਨ। ਭਗਤ ਜੀ ਦੇ

ਪੜਦਾਦੇ ਦੇ ਬਾਬਾ ਸ੍ਰੀ ਹਰਿ ਸ਼ੇਟ ਜੀ ਨਾਮ ਬਾਣੀ ਨਾਲ ਪ੍ਰੇਮ ਕਰਦੇ ਸਨ ਤੇ ਆਪਣਾ ਕਾਰੋਬਾਰ ਜੱਦੀ ਕੰਮ ਕਪੜੇ ਦਾ ਵਪਾਰ ਹੀ ਕਰਦੇ ਸਨ। ਉਹ ਪਾਂਡਰਪੁਰ ਦੇ ਮੰਦਰ ਦੀ ਹਰ ਸਾਲ ਕੱਤਕ ਵਿਚ ਯਾਤਰਾ ਕਰਨ ਜਾਇਆ ਕਰਦੇ ਸਨ ਉਹ ਆਪਣੀ ਬ੍ਰਿਧ ਅਵਸਥਾ ਤੀਕ ਪੰਡਰ ਪੁਰ ਦੀ ਯਾਤਰਾ ਨੂੰ ਜਾਂਦੇ ਰਹੇ.ਇਕ ਸਾਲ ਉਹ ਪੰਡਰ ਪੁਰ ਦੇ ਮੰਦਰ ਦੀ ਯਾਤਰਾ ਨੂੰ ਗਏ ਤਾਂ ਪ੍ਰਭੂ ਦੀ ਕਰਨੀ ਕੀ ਹੋਈ ਕਿ ਉਹ ਵਿਠੁਲ ਭਗਵਾਨ ਦੇ ਚਰਨਾਂ ਵਿਚ ਹੀ ਸਵਰਗਵਾਸ ਹੋ ਗਏ। ਉਨ੍ਹਾਂ ਦੀ ਮੌਤ ਦੇ ਪਿਛੋਂ ਉਨ੍ਹਾਂ ਦੇ ਸਪੁਤ੍ਰ ਸ੍ਰੀ ਗੁਪਾਲ ਸ਼ੇਟ ਨੇ ਸਾਰਾ ਆਪਣੇ ਪਿਤਾ ਦਾ ਕਾਰੋਬਾਰ ਸੰਭਾਲ ਲਿਆ ਤੇ ਉਸਦਾ ਕਾਰੋਬਾਰ ਏਨਾ ਵਧ ਗਿਆ ਕਿ ਉਨ੍ਹਾਂ ਨੂੰ ਪੰਡਰ ਪੁਰ ਦੀ ਯਾਤਰ ਦਾ ਖਿਆਲ ਹੀ ਭੁਲ ਗਿਆ। ਅਖੀਰ ਰਬ ਦੀ ਕਰਨੀ ਕੀ ਹੋਈ ਕਿ ਗੁਪਾਲ ਸ਼ੇਟ ਦੀ ਧਰਮ ਪਤਨੀ ਤੇ ਵਡਾ ਪੁਤਰ ਥੋੜੇ ਥੋੜੇ ਦਿਨਾਂ ਦੇ ਵਕਫੇ ਨਾਲ ਸਵਰਗਵਾਸ ਹੋ ਗਏ ਇਸ ਗਲ ਦਾ ਗੁਪਾਲ ਸ਼ੇਟ ਤੇ ਬਹੁਤ ਅਸਰ ਹੋਇਆ ਉਸਨੇ ਸੋਚਿਆ ਕਿ ਮੈਂ ਪਿਤਾ ਜੀ ਦੇ ਮਰਨ ਤੋਂ ਪਿਛੋਂ ਪੰਡਰ ਪੁਰ ਦੀ ਵਾਰੀ ਨਹੀਂ ਦਿਤੀ ਇਸ ਕਰਕੇ ਇਹ ਘਟਨਾ ਵਾਪਰੀ ਹੈ। ਉਸਨੇ ਪੰਡਰ ਪੁਰ ਦੇ ਮੰਦਰ ਜਾਕੇ ਭੁਲ ਦੀ ਖਿਮਾ ਕੀਤੀ ਤੇ ਹਰ ਸਾਲ ਵਾਰੀ ਦੇਣ ਦਾ ਪ੍ਰਣ ਲਿਆ।ਉਨ੍ਹਾਂ ਪਿਛੋਂ ਉਨ੍ਹਾਂ ਦੇ ਸਪੁਤ੍ਰ ਸ੍ਰੀ ਗੋਬਿੰਦ ਸ਼ੇਟਜੀ ਆਪਣੇ ਬਜ਼ੁਰਗਾਂ ਦੀ ਕੀਤੀ ਤਾਕੀਦ ਤੇ ਫੁਲ ਚੜ੍ਹਾਉਂਦੇ ਹੋਏ ਹਰ ਸਾਲ ਪੰਡਰ ਪੁਰ ਦੀ ਵਾਰੀ ਦੇਣ ਜਾਂਦੇ ਰਹੇ। ਸ੍ਰੀ ਗੋਬਿੰਦ ਸ਼ੇਟ ਦੇ ਸਵਰਗਵਾਸ ਤੋਂ ਪਿਛੋਂ ਉਨ੍ਹਾਂ ਦੇ ਸਪੁਤ੍ਰ ਸ੍ਰੀ ਨਰ ਹਰ ਸ਼ੇਟ ਪੰਡਰ ਪੁਰ ਸਾਲ ਪਿਛੋਂ ਜਾਣ ਦੀ ਬਜਾਏ ਹਰ ਮਹੀਨੇ ਪਿਛੋਂ ਵਾਰੀ ਦੇਣ ਜਾਣ ਲਗ ਪਏ। ਉਹ ਆਪਣਾ ਕਪੜਾ ਧਾਗਾ ਆਦਿ ਪੰਡਰ ਪੁਰ ਤੋਂ ਹੀ ਲਿਆਉਣ ਲਗ ਪਏ ਤੇ ਵਿਠੁਲ ਭਗਵਾਨ ਜੀ ਦੇ ਮੰਦਰ ਠਾਕਰ ਦੀ ਪੂਜਾ ਦੀ ਸੇਵਾ ਕਰਨ ਲਗ ਪਏ। ਸ੍ਰੀ ਨਰ ਹਰ ਸ਼ੇਟ ਜੀ ਆਪਣੇ ਛੋਟੇ ਜਿਹੇ ਅਤੀ ਧਾਰਮਿਕ ਖਿਆਲਾਂ ਦੇ ਸਪੁਤ੍ਰ ਸ੍ਰੀ ਦਾਮ ਸ਼ੇਟ ਨੂੰ ਆਪਣੇ ਨਾਲ ਪੰਡਰ ਪੁਰ ਦੀ ਯਾਤਰਾ ਨਾਲ ਲੈ ਜਾਂਦੇ।

ਸ੍ਰੀ ਦਾਮ ਸ਼ੇਟ ਦੀ ਉਮਰ ਪੰਦਰਾਂ ਸਾਲਾਂ ਦੀ ਹੋਈ ਤਾਂ ਉਹ ਆਪਣੇ

ਗੋਨਾ ਬਾਈ ਦੀ ਇਛਿਆ ਪ੍ਰਵਾਨ ਕਰ ਲਈ। ਸ੍ਰੀ ਨਾਮਦੇਵ ਜੀ ਦੀ
ਤਾ ਪਿਤਾ ਨਾਲ ਪੰਡਰ ਪੁਰ ਦੀ ਯਾਤਰਾ ਨੂੰ ਗਏ, ਕਰਨੀ ਰਬ ਦੀ ਕੀ
ਈ ਕਿ ਉਨ੍ਹਾਂ ਦੇ ਪਿਤਾ ਸ੍ਰੀ ਨਰ ਹਰ ਸ਼ੇਟ ਜੀ ਅਚਾਨਕ ਬੀਮਾਰ ਹੋ ਗਏ
ਦੋਂ ਉਨ੍ਹਾਂ ਨੂੰ ਆਪਣੇ ਬਚਣ ਦੀ ਕੋਈ ਉਮੀਦ ਨਾ ਰਹੀ ਤਾਂ ਉਨ੍ਹਾਂ ਆਪਣੇ
ਤਰ ਸ੍ਰੀ ਦਾਮ ਸ਼ੇਟ ਨੂੰ ਇਹ ਤਾਕੀਦ ਕੀਤੀ ਕਿ ਪੁਤਰ ਪੰਡਰ ਪੁਰ ਦੀ
ਤਰਾ ਦਾ ਕਦੇ ਨਾਗਾ ਨਾ ਪਾਵੀਂ ਤੇ ਕੁਝ ਹੀ ਸਮੇਂ ਵਿਚ ਸ੍ਰੀ ਨਰ ਹਰ
ਟ ਜੀ ਚਲਾਣਾ ਕਰ ਗਏ। ਪ੍ਰਭੂ ਦੀ ਕਰਨੀ ਕੁਝ ਇਸ ਤਰ੍ਹਾਂ ਹੋਈ ਕਿ
ਸ ਤੋਂ ਦੋ ਦਿਨ ਪਿਛੋਂ ਸ੍ਰੀ ਦਾਮ ਸ਼ੇਟ ਦੀ ਮਾਤਾ ਜੀ ਵੀ ਅਕਾਲ ਚਲਾਣਾ
ਰ ਗਏ। ਸ੍ਰੀ ਦਾਮ ਸ਼ੇਟ ਜੀ ਪ੍ਰਭੂ ਦਾ ਭਾਣਾ ਮੰਨਕੇ ਆਪਣੇ ਪਿੰਡ ਆ
ਏ ਤੇ ਆਪਣੇ ਪਿਤਾ ਜੀ ਦੇ ਕਾਰੋਬਾਰ ਨੂੰ ਸੰਭਾਲਿਆ।ਕੁਝ ਸਮਾਂ ਮਗਰੋਂ
ੀ ਗੋਬਿੰਦ ਸ਼ੇਟ ਕਰ ਕਲਿਆਣ ਨਗਰ ਦੇ ਰਹਿਣ ਵਾਲੇ ਇਕ ਵਡੇ ਵਿਉ-
ਾਰੀ ਨੇ ਆਪਣੀ ਸਪੁਤ੍ਰੀ ਗੋਣਾ ਬਾਈ ਦਾ ਵਿਆਹ ਸ੍ਰੀ ਦਾਮ ਸ਼ੇਟ ਨਾਲ
ਰ ਦਿਤਾ। ਕੁਝ ਸਮਾਂ ਪਿਛੋਂ ਸ੍ਰੀ ਦਾਮ ਸ਼ੇਟ ਜੀ ਦੇ ਗ੍ਰਹਿ ਇਕ ਲੜਕੀ
ਾਓ ਬਾਈ ਨੇ ਜਨਮ ਲਿਆ ਤੇ ਉਸ ਤੋਂ ਕਾਫੀ ਵਕਤ ਦੀ ਉਡੀਕ ਤਕ
ਨ੍ਹਾਂ ਘਰ ਕੋਈ ਪੁਤ ਧੀ ਦੀ ਦਾਤ ਪ੍ਰਭੂ ਨੇ ਨਾ ਬਖਸ਼ੀ। ਮਾਤਾ ਗੋਣਾ
ਾਈ ਰਾਤ ਦਿਨੇ ਏਸੇ ਫਿਕਰ ਵਿਚ ਡੁਬੇ ਰਹਿੰਦੇ ਕਿ ਭਗਵਾਨ ਸਾਡੇ ਘਰ
ਕ ਪੁਤਰ ਦੇਵੇ। ਸ੍ਰੀ ਦਾਮ ਸ਼ੇਟ ਜੀ ਆਪਣੇ ਕਾਰੋਬਾਰ ਨੂੰ ਵਧਾਉਣ ਤੇ
ਸਰੇ ਪੰਡਰ ਪੁਰ ਵਿਚ ਪਾਂਡੋ ਰੰਗ ਸ੍ਰੀ ਵਿਰਲ ਭਗਵਾਨ ਜੀ ਦੇ ਮੰਦਰ
ਾਕਰਾਂ ਦੀ ਨਿਤਾਪ੍ਰਤੀ ਪੂਜਾ ਕਰਨ ਲਈ ਪੰਡਰ ਪੁਰ ਹੀ ਜਾਕੇ ਆਪਣਾ
ਾਰੋਬਾਰ ਚਾਲੂ ਕਰ ਦਿਤਾ। ਪੰਡਰ ਪੁਰ ਦੇ ਮੰਦਰ ਦੋਵੇਂ ਜੀਅ ਜਾਕੇ ਇਕ
ਤਰ ਦੀ ਦਾਤ ਲਈ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਬੇਨਤੀ ਕਰਦੇ। ਕੁਝ
ਮਾਂ ਪਾਕੇ ਭਗਤਾਂ ਦੀ ਪ੍ਰਭੂ ਨੇ ਪ੍ਰਾਰਥਨਾਂ ਕਬੂਲ ਕੀਤੀ ਤੇ ਉਨ੍ਹਾਂ ਦੇ ਗ੍ਰਿਹ
ੀ ਨਾਮ ਦੇਵ ਜੀ ਨੇ ਜਨਮ ਲਿਆ।

ਕਾਂਡ ਪੰਜਵਾਂ

# ਪੰਡਰ ਪੁਰ ਦਾ ਅਸਥਾਨ

ਪੰਡਰ ਪੁਰ ਦਾ ਅਸਥਾਨ ਪਹਿਲਾਂ ਤੋਂ ਕੋਈ ਇਤਹਾਸਕ ਨਹੀਂ ਸੀ, ਏਥੇ ਬਿੰਦ੍ਰਾਬਨ ਦੇ ਘਣੇ ਜੰਗਲ ਸਨ ਕ੍ਰਿਸ਼ਨ ਜੀ ਏਥੇ ਗਊਆਂ ਚਰਾਇਆ ਕਰਦੇ ਸਨ। ਏਥੇ ਬ੍ਰਾਹਮਣ ਜਾਨੋ ਦੇਵ ਉਸਦੀ ਧਰਮ ਪਤਨੀ ਸਤਿਆ ਵੰਤੀ ਆਪਣੇ ਪੁਤਰ ਪੰਡਲੀਕ ਨਾਲ ਰਹਿੰਦੇ ਸਨ। ਜਿਸਨੂੰ ਪੂਰੇ ਵੇਦਾਂ ਤੇ ਧਰਮ ਗ੍ਰੰਥਾਂ ਦੀ ਸਿਖਿਆ ਦਿਵਾਈ ਗਈ ਸੀ। ਉਸਦੀ ਸ਼ਾਦੀ ਇਕ ਵਡੇ ਤੇ ਅਮੀਰ ਘਰਾਣੇ ਵਿਚ ਹੋ ਗਈ। ਉਸਦੀ ਵਹੁਟੀ ਦੇ ਖਿਆਲ ਘਰ ਦੇ ਕਿਸੇ ਜੀਅ ਨਾਲ ਨਾ ਰਲੇ ਉਹ ਆਪਣੇ ਸੱਸ ਸਹੁਰੇ ਦੀ ਇਜ਼ਤ ਦਾ ਬਿਲ-ਕੁਲ ਖਿਆਲ ਨਾ ਰਖਦੀ ਆਪਣੇ ਪਤੀ ਪੰਡਲੀਕ ਤੇ ਵੀ ਉਸਨੇ ਐਸਾ ਅਸਰ ਪਾਇਆ ਕਿ ਉਹ ਵੀ ਆਪਣੇ ਮਾਤਾ ਪਿਤਾ ਦੀ ਸੇਵਾ ਵਲ ਬਿਲਕੁਲ ਖਿਆਲ ਨਾ ਕਰਦਾ ਜੇਕਰ ਉਹ ਕੋਈ ਵੀ ਕੰਮ ਆਪਣੇ ਮਾਤਾ ਪਿਤਾ ਦੀ ਇਜ਼ਤ ਵਾਲਾ ਕਰਦਾ ਤਾਂ ਉਹ ਪੰਡਲੀਕ ਦੀ ਝਾੜ ਝਪਟੀ ਕਰਕੇ ਬੇ-ਇਜ਼ਤੀ ਕਰ ਦੇਂਦੀ। ਪੰਡਲੀਕ ਦੀ ਬਿਰਧ ਮਾਤਾ ਸਾਰੇ ਘਰ ਦਾ ਕੰਮ ਰਸੋਈ, ਸਫਾਈ ਆਦਿ ਸਭ ਆਪ ਹੀ ਕਰਦੀ ਤੇ ਉਹ ਬੈਠੀ ਹੁਕਮ ਚਲਾ-ਉਂਦੀ ਰਹਿੰਦੀ ਇਸ ਪਰ ਵੀ ਪੰਡਲੀਕ ਦੇ ਬੁਢੇ ਮਾਂ ਪਿਓ ਉਸਨੂੰ ਕੋਈ ਗਲ ਨਾ ਕਰਦੇ। ਆਖਰ ਇਹੋ ਜਿਹਾ ਵਕਤ ਵੀ ਆਇਆ ਕਿ ਪੰਡਲੀਕ ਦੀ ਵਹੁਟੀ ਆਪਣੇ ਸੱਸ ਸਹੁਰੇ ਦੀ ਬਹੁਤ ਹੀ ਬੇ-ਇਜ਼ਤੀ ਕਰਨ ਲਗ ਪਈ।ਇਹ ਸਾਰਾ ਦੁਖ ਨਾ ਸਹਾਰਦੇ ਹੋਏ ਪੰਡਲੀਕ ਦੇ ਮਾਤਾ ਪਿਤਾ ਨੇ ਤੀਰਥਾਂ ਦੀ ਯਾਤਰਾ ਜਾਣ ਦਾ ਪਰੋਗਰਾਮ ਬਣਾ ਲਿਆ। ਇਸ ਪਰ ਪੰਡਲੀਕ ਦੀ ਵਹੁਟੀ ਨੇ ਜਿਦ ਕਰਕੇ ਪੰਡਲੀਕ ਸਮੇਤ ਆਪ ਵੀ ਆਪਣੇ ਸੱਸ ਸਹੁਰੇ ਨਾਲ ਯਾਤਰਾ ਨੂੰ ਤਿਆਰੀ ਕਰ ਲਈ। ਰਸਤੇ ਵਿਚ ਉਹ ਖੁਸ਼ੀਆਂ ਮਨਾਉਂਦੀ ਸੀ ਪਰ ਇਸਦੇ ਉਲਟ ਉਸਦੇ ਸੱਸ ਸਹੁਰਾ ਖਾਣ ਪੀਣ ਲਈ ਵੀ ਪਿੰਡ ਦੇ ਲੋਕਾਂ ਕੋਲੋਂ ਮੰਗਕੇ ਗੁਜ਼ਾਰਾ ਕਰ ਰਹੇ ਸਨ।

ਤੀਰਥਾਂ ਦੀ ਯਾਤਰਾ ਕਰਦੇ ਕਰਦੇ ਇਕ ਦਿਨ ਉਹ ਕੁਕੁ ਸਵਾਮੀਂ ਦੇ ਆਸ਼ਰਮ ਪਹੁੰਚੇ ਉਥੇ ਪੰਡਲੀਕ ਤੇ ਉਸਦੀ ਪਤਨੀ ਨੇ ਇਕ ਅਜੀਬ ਹੀ ਗਲ ਵੇਖੀ ਕਿ ਆਸ਼ਰਮ ਦੀ ਸਫਾਈ ਕਰਨ ਲਈ ਪਰੀਆਂ ਆਉਂਦੀਆਂ ਹਨ ਤੇ ਉਹ ਸਫਾਈ ਕਰਕੇ ਫਿਰ ਛਿਪ ਜਾਂਦੀਆਂ ਹਨ। ਰੋਜ਼ ਹੀ ਜਦੋਂ ਪਰੀਆਂ ਨੇ ਪੰਡਲੀਕ ਤੇ ਉਸਦੀ ਪਤਨੀ ਨੂੰ ਆਪਣੇ ਮਾਂ ਪਿਓ ਤੇ ਸੱਸ ਸਹੁਰੇ ਨਾਲ ਬੁਰਾ ਸਲੂਕ ਕਰਦਿਆਂ ਵੇਖਕੇ ਦੋਹਾਂ ਪਤੀ ਪਤਨੀ ਨੂੰ ਬਹੁਤ ਲਾਹਨਤਾਂ ਪਾਈਆਂ ਤੇ ਪੰਡਲੀਕ ਨੂੰ ਇਸ ਸਾਰੇ ਕੰਮ ਲਈ ਗੁਨਾਹਗਾਰ ਦਸਕੇ ਕਿਹਾ ਕਿ ਇਕ ਆਗਿਆਕਾਰ ਪੁਤਰ ਸਰਵਨ ਸੀ ਜਿਹੜਾ ਆਪਣੇ ਅੰਨ੍ਹੇ ਮਾਤਾ ਪਿਤਾ ਨੂੰ ਵਹਿੰਗੀ ਵਿਚ ਬਿਠਾਕੇ ਤੀਰਥਾਂ ਦੀ ਸੇਵਾ ਕਰਾਉਂਦਾ ਸੀ ਤੇ ਇਕ ਤੂੰ ਹੈਂ ਕਿ ਆਪਣੇ ਮਾਤਾ ਪਿਤਾ ਦੀ ਬੇਇਜ਼ਤੀ ਕਰਦਾ ਫਿਰਦਾ ਹੈਂ। ਪੰਡਲੀਕ ਤੇ ਇਸ ਗਲ ਦਾ ਬੜਾ ਅਸਰ ਹੋਇਆ ਉਸਨੇ ਪਿਛਲੀ ਸਾਰੀ ਭੁਲ ਦੀ ਮਾਫੀ ਮੰਗੀ ਤੇ ਉਸਦੀ ਪਤਨੀ ਨੇ ਆਪਣੇ ਸਭ ਭੈੜੇ ਕਰਮਾਂ ਦਾ ਪਸ਼ਚਾਤਾਪ ਕੀਤਾ। ਪੰਡਲੀਕ ਨੇ ਆਪਣੇ ਮਾਤਾ ਪਿਤਾ ਦੀ ਸੇਵਾ ਕਰਨ ਦਾ ਪਕਾ ਮਨ ਬਣਾ ਲਿਆ ਉਸਨੇ ਆਪਣੇ ਮਾਤਾ ਪਿਤਾ ਨੂੰ ਘੋੜਿਆਂ ਦੀ ਸਵਾਰੀ ਕਰਾਕੇ ਆਪ ਆਪਣੀ ਪਤਨੀ ਸਮੇਤ ਪਿਛੇ ਪੈਦਲ ਤੁਰਕੇ ਤੀਰਥਾਂ ਦੀ ਯਾਤਰਾ ਕਰਾਉਣੀ ਸ਼ੁਰੂ ਕਰ ਦਿਤੀ ਇਸਤਰਾਂ ਉਹ ਬਾਰਾਂ ਸਾਲ ਆਪਣੇ ਮਾਤਾ ਪਿਤਾ ਦੀ ਸੇਵਾ ਕਰਦਾ ਤੇ ਤੀਰਥ ਯਾਤਰਾ ਕਰਾਉਂਦਾ ਰਿਹਾ ਏਡੀ ਵਡੀ ਸੇਵਾ ਵੇਖਕੇ ਇੰਦਰ ਦਾ ਸਿੰਘਾਸਣ ਡੋਲਣ ਲਗ ਪਿਆ। ਉਸਨੇ ਪੰਡਲੀਕ ਦੀ ਤਪਸਿਆ ਨੂੰ ਭੰਗ ਕਰਨ ਦੀ ਬੜੀ ਕੋਸ਼ਿਸ਼ ਕੀਤੀ ਪਰ ਉਹ ਆਪਣੇ ਨਿਸ਼ਾਨੇ ਤੋਂ ਰਤਾ ਵੀ ਪਿਛੇ ਨਾ ਹਟਿਆ। ਇਸ ਬਿੰਦਰਾ ਬਨਣ ਵਿਚ ਗਊਆਂ ਚਾਰਦੇ ਕ੍ਰਿਸ਼ਨ ਮਹਾਰਾਜ ਜੀ ਆਏ ਤੇ ਇਹ ਉਨ੍ਹਾਂ ਦਾ ਰੂਪ ਵਿਠੁਲ ਭਗਵਾਨ ਦਾ ਰੂਪ ਸੀ। ਵਿਠਲ ਭਗਵਾਨ ਨੇ ਪੰਡਲੀਕ ਦੀ ਆਪਣਿਆਂ ਮਾਤਾ ਪਿਤਾ ਪ੍ਰਤੀ ਸੇਵਾ ਵੇਖਕੇ ਬਹੁਤ ਪ੍ਰਸੰਨ ਹੋਏ। ਭਗਵਾਨ ਨੇ ਪੰਡਲੀਕ ਨੂੰ ਖੁਸ਼ ਹੋਕੇ ਇਹ ਵਰ ਦਿਤਾ ਕਿ ਇਸ ਥਾਂ ਜੋ ਵੀ ਕੋਈ ਚੰਦਰ ਭਾਗਾ ਨਦੀ ਤੇ ਇਸ਼ਨਾਨ ਕਰਕੇ ਬਿਠੁਲ ਦਾ ਜਾਪ ਕਰੇਗਾ ਉਹ ਜੂਨਾਂ ਦੇ ਜੰਜਾਲ ਤੋਂ

ਮੁਕਤ ਹੋ ਜਾਵੇਗਾ। ਇਸ ਤਰਾਂ ਪੰਡਲੀਕ ਦੇ ਨਾਂ ਤੋਂ ਇਸ ਅਸਥਾਨ ਦਾ ਨਾਂ ਪੰਡਰ ਪੁਰ ਪੈ ਗਿਆ ਤੇ ਇਹ ਇਕ ਪਵਿਤ੍ਰ ਅਸਥਾਨ ਬਣ ਗਿਆ। ਏਸ ਅਸਥਾਨ ਦੀ ਯਾਤਰਾ ਸ੍ਰੀ ਨਾਮਦੇਵ ਜੀ ਦੇ ਵੱਡੇ ਵਡੇਰੇ ਕਰਦੇ ਰਹੇ ਤੇ ਅਖੀਰ ਸ੍ਰੀ ਨਾਮ ਦੇਵ ਜੀ ਨੇ ਸ੍ਰੀ ਵਿਠੁਲ ਭਗਵਾਨ ਦੀ ਅਰਾਧਨਾ ਕੀਤੀ ਤੇ ਇਹ ਅਸਥਾਨ ਹੋਰ ਵੀ ਪਵਿਤ੍ਰ ਹੋ ਗਿਆ। ਕਿਉਂਕਿ ਏਥੇ ਇਕ ਊਚ ਨੀਚ ਨੂੰ ਮਿਟਾਉਣ ਵਾਲੇ ਰਬ ਦੇ ਭਗਤ ਨੇ ਜਨਮ ਲਿਆ।

ਕਾਂਡ ਛੇਵਾਂ

# ਅਗਨੀ ਦਾ ਸ਼ਾਂਤ ਹੋਣਾ ਤੇ ਬਿਠੁਲ ਜਪਣਾ

ਭਗਤ ਨਾਮਦੇਵ ਜੀ ਅਜੇ ਮਸਾਂ ਰਿੜ੍ਹਨ ਹੀ ਸਿਖੇ ਸਨ ਕਿ ਇਕ ਦਿਨ ਉਨ੍ਹਾਂ ਦੀ ਮਾਤਾ ਜੀ ਚੁਲੇ ਵਿਚ ਅਗ ਬਾਲਕੇ ਬਾਹਰ ਕਿਸੇ ਕੰਮ ਲਈ ਗਈ। ਜਦੋਂ ਵਾਪਸ ਆਈ ਤਾਂ ਵੇਖਕੇ ਹੈਰਾਨ ਰਹਿ ਗਈ ਕਿ ਬਾਲਕ ਨਾਮਦੇਵ ਚੁਲੇ ਦੀ ਅੱਗ ਜੋ ਕਾਫੀ ਮਚ ਰਹੀ ਸੀ ਉਸਨੂੰ ਆਪਣੇ ਦੋਹਾਂ ਹੱਥਾਂ ਨਾਲ ਫੜ ਰਿਹਾ ਹੈ ਤਾਂ ਮਾਤਾ ਨੇ ਛੇਤੀ ਆਕੇ ਨਾਮਦੇਵ ਨੂੰ ਚਕਿਆ ਤੇ ਵੇਖਿਆ ਕਿ ਕਿਤੇ ਬਾਲਕ ਦੇ ਹੱਥ ਤੇ ਨਹੀਂ ਸੜੇ ਪਰ ਜਦੋਂ ਉਸ ਨੇ ਨਾਮ-ਦੇਵ ਜੀ ਦੇ ਹਥਾਂ ਨੂੰ ਆਪਣੇ ਹੱਥ ਲਾਏ ਤੇ ਉਹ ਬਰਫ ਦੀ ਤਰ੍ਹਾਂ ਠੰਡੇ ਸਨ। ਜਦੋਂ ਉਸਨੇ ਇਹ ਗਲ ਸਾਰੀ ਗਲੀ ਮਹੱਲੇ ਦੀਆਂ ਜਨਾਨੀਆਂ ਨੂੰ ਦਸੀ ਤਾਂ ਉਹ ਬੜੀਆਂ ਹੀ ਹੈਰਾਨ ਹੋਈਆਂ। ਚੁਲੇ ਵਿਚ ਅੱਗ ਮਚ ਰਹੀ ਸੀ ਜਦੋਂ ਇਕ ਜਨਾਨੀ ਨੇ ਮਚ ਰਹੀ ਅਗ ਲਾਗੇ ਆਪਣਾ ਹਥ ਕੀਤਾ ਤਾਂ ਉਹ ਹੱਥ ਨੂੰ ਸਾੜਨ (ਗਰਮ ਲਗਣ) ਦੀ ਬਜਾਏ ਸਗੋਂ ਠੰਡੀ ਮਹਿਸੂਸ ਹੋਈ। ਇਸ ਤੇ ਸ੍ਰੀ ਨਾਮ ਦੇਵ ਜੀ ਨੂੰ ਸਾਰੇ ਹੀ ਰਬ ਦਾ ਭਗਤ ਮੰਨਣ ਲਗ ਪਏ। ਇਹ ਕੌਤਕ ਸ੍ਰੀ ਨਾਮ ਦੇਵ ਜੀ ਭਗਤ ਦਾ ਸਭ ਤੋਂ ਪਹਿਲਾ ਸੀ।

ਜਦੋਂ ਸ੍ਰੀ ਨਾਮ ਦੇਵ ਜੀ ਨੇ ਆਪਣੀ ਜ਼ਬਾਨ ਤੋਂ ਸਭ ਤੋਂ ਪਹਿਲਾਂ ਬੋਲਣ ਦਾ ਸ਼ਬਦ ਕਢਿਆ ਉਹ ਬਿਠੁਲ ਦਾ ਸੀ ਉਹ ਹੋਰ ਕੋਈ ਗਲ ਨਾ ਕਰਦੇ ਤੇ ਜਦੋਂ ਵੀ ਬੋਲਦੇ ਬਸ ਬਿਠੁਲ ੨ ਹੀ ਬੋਲਦੇ ਜਦੋਂ ਨਾਮਦੇਵ

ਜੀ ਵਡੇ ਅਰਥਾਤ ਤਿੰਨ ਚਾਰ ਸਾਲ ਦੇ ਹੋ ਗਏ ਉਹ ਬਿਠੁਲ ਬਿਠੁਲ ਬੋਲਦੇ ਨਾਲ ਨਚਣ ਲਗ ਜਾਂਦੇ ਤੇ ਪ੍ਰਭੂ ਦੇ ਰੰਗ ਵਿਚ ਕਿੰਨਾ ਚਿਰ ਹੀ ਮਸਤ ਰਹਿੰਦੇ। ਸ੍ਰੀ ਨਾਮ ਦੇਵ ਜੀ ਜਦੋਂ ਸਵੇਰੇ ਸੁਤੇ ਉਠਦੇ ਸਭ ਤੋਂ ਪਹਿਲਾਂ ਉਨ੍ਹਾਂ ਦੇ ਮੁਖ ਵਿਚੋਂ ਬਿਠੁਲ ਬਿਠੁਲ ਦੇ ਸ਼ਬਦ ਹੀ ਨਿਕਲਦੇ। ਭਗਤ ਜੀ ਦੀ ਮਾਤਾ ਕਈ ਵਾਰ ਉਨ੍ਹਾਂ ਨੂੰ ਹੋਰ ਘਰੇਗੀ ਗਲਾਂ ਸਖਾਉਂਦੇ ਪਰ ਉਨ੍ਹਾਂ ਦੇ ਹਿਰਦੇ ਵਿਚ ਤੇ ਵਿਠੁਲ ਭਗਵਾਨ ਨੇ ਵਾਸ ਕਰ ਰਖਿਆ ਸੀ। ਭਗਤ ਜੀ ਦੇ ਪਿਤਾ ਸ੍ਰੀ ਦਾਮਸ਼ੇਟ ਜੀ ਸੁਬ੍ਹਾ ਉਠਦੇ ਇਸ਼ਨਾਨ ਕਰਕੇ ਠਾਕੁਰ ਦੀ ਪੂਜਾ ਕਰਦੇ, ਠਾਕਰ ਨੂੰ ਭੋਗ ਲਵਾਉਂਦੇ, ਭੋਗ ਲਵਾਉਣ ਵਾਸਤੇ ਦੁਧ ਲਈ ਉਨ੍ਹਾਂ ਆਪਣੇ ਘਰ ਇਕ ਕਪਲ ਗਊ ਰਖੀ ਹੋਈ ਸੀ ਪੂਜਾ ਆਦਿ ਦਾ ਕੰਮ ਉਹ ਨਿਤਨੇਮ ਵਾਂਗ ਕਰਕੇ ਫੇਰ ਆਪਣੇ ਕੰਮ ਕਾਰ ਵਿਚ ਲਗ ਜਾਂਦੇ। ਸ੍ਰੀ ਨਾਮ ਦੇਵ ਜੀ ਦੀ ਉਮਰ ਪੰਜ ਕੁ ਸਾਲ ਦੀ ਹੋਈ ਤਾਂ ਉਸਨੇ ਆਪਣੇ ਪਿਤਾ ਜੀ ਨੂੰ ਕਿਹਾ ਕਿ ਪਿਤਾ ਜੀ ਮੈਂ ਵੀ ਤੁਹਾਡੇ ਨਾਲ ਜਾਕੇ ਠਾਕਰ ਜੀ ਦੀ ਪੂਜਾ ਕਰਾਂਗਾ ਇਸ ਨਿਕੇ ਜਿਹੇ ਬਾਲ ਦੀਆਂ ਗਲਾਂ ਸੁਣਕੇ ਉਹ ਬੜੇ ਖੁਸ਼ ਹੋਏ ਕਿ ਨਾਮ ਦੇਵ ਜੀ ਦਾ ਈਸ਼ਵਰ ਦੀ ਭਗਤੀ ਪ੍ਰਤੀ ਏਨਾ ਪਰੇਮ ਹੈ। ਉਸਨੇ ਨਾਮ ਦੇਵ ਨੂੰ ਕਿਹਾ ਅਜੇ ਤੂੰ ਬਹੁਤ ਛੋਟਾ ਹੈਂ ਜਦੋਂ ਕੁਝ ਵਡਾ ਹੋ ਜਾਵੇਂਗਾ ਤਾਂ ਤੈਨੂੰ ਮੈਂ ਆਪਣੇ ਨਾਲ ਠਾਕਰ ਜੀਨੂੰ ਭੋਗ ਲਵਾਉਣ ਲਈਂ ਲੈ ਚਲਿਆ ਕਰਾਂਗਾ, ਇਸ ਪਰ ਨਾਮ ਦੇਵ ਜੀ ਨੇ ਬਹੁਤ ਜਿਦ ਕੀਤੀ ਕਿ ਮੈਂ ਪੂਜਾ ਜ਼ਰੂਰ ਕਰਾਂਗਾ ਤਾਂ ਉਨ੍ਹਾਂ ਦੇ ਪਿਤਾ ਜੀ ਨੇ ਕਿਹਾ ਪੁਤਰ ਨਾਮ ਦੇਵ ਜੇਕਰ ਤੈਨੂੰ ਠਾਕੁਰ ਦੀ ਪੂਜਾ ਕਰਨ ਦਾ ਏਨਾ ਹੀ ਚਾਉ ਹੈ ਤਾਂ ਜਿਸ ਦਿਨ ਮੈਂ ਕਿਤੇ ਬਾਹਰ ਜਾਵਾਂਗਾ ਤਾਂ ਉਸ ਦਿਨ ਤੂੰ ਪੂਜਾ ਕਰ ਲੈਣੀ ਤੇ ਠਾਕਰ ਜੀ ਨੂੰ ਭੋਗ ਲਵਾ ਲੈਣਾ। ਇਸ ਬਾਰੇ ਮੈਂ ਤੈਨੂੰ ਸਾਰੀ ਵਿਧੀ ਦਸ ਦੇਵਾਂਗਾ। ਨਾਮ ਦੇਵ ਜੀ ਨੇ ਕਿਹਾ ਪਿਤਾ ਜੀ ਮੈਨੂੰ ਠਾਕਰ ਜੀ ਦੀ ਪੂਜਾ ਦੀ ਵਿਧੀ ਦਾ ਤੇ ਭੋਗ ਲਵਾਉਣ ਦਾ ਸਭ ਪਤਾ ਹੈ। ਬਸ ਉਸ ਦਿਨ ਤੋਂ ਨਾਮ ਦੇਵ ਜੀ ਇਨ੍ਹਾਂ ਹੀ ਸੋਚਾਂ ਵਿਚ ਰਹਿੰਦੇ ਕਿ ਪਿਤਾ ਜੀ ਕਦੋਂ ਬਾਹਰ ਜਾਣ ਤੇ ਮੈਂ ਠਾਕਰ ਜੀ ਦੀ ਪੂਜਾ ਕਰਕੇ ਆਪਣੇ ਹਥੀਂ ਉਨ੍ਹਾਂ ਨੂੰ ਭੋਗ ਲਗਾਵਾਂ ਤੇ ਪ੍ਰਭੂ ਜੀਦੇ ਦਰ-

ਸ਼ਨ ਕਰਾਂ। ਇਸ ਤਮੰਨਾ ਨੂੰ ਦਿਲ ਵਿਚ ਰਖਕੇ ਉਹ ਹਰ ਵੇਲੇ ਬਿਠੁਲ ਜੀ ਦਾ ਨਾਮ ਰਟਦੇ ਰਹਿੰਦੇ।

ਕਾਂਡ ਸਤਵਾਂ

# ਨਾਮਦੇਵ ਜੀ ਨੂੰ ਪੜ੍ਹਨੇ ਪਾਉਣਾ

ਜਦੋਂ ਨਾਮ ਦੇਵ ਜੀ ਦੀ ਉਮਰ ਛੇਆਂ ਸਤਾਂ ਵਰ੍ਹਿਆਂ ਦੀ ਹੋਈ ਤਾਂ ਉਨ੍ਹਾਂ ਦੇ ਪਿਤਾ ਸ੍ਰੀ ਦਾਮਸ਼ੇਟ ਜੀ ਨੇ ਸੋਚਿਆ ਕਿ ਹੁਣ ਨਾਮਦੇਵ ਦੀ ਉਮਰ ਵਿਦਿਆ ਪ੍ਰਾਪਤੀ ਦੀ ਹੋ ਗਈ ਹੈ, ਉਸ ਵਕਤ ਸਕੂਲ ਕਾਲਜ ਤੇ ਹੁੰਦੇ ਹੀ ਨਹੀਂ ਸਨ ਬਸ ਪਾਂਧੇ ਤੇ ਮੁਲਾਂ ਮੰਦਰਾਂ ਮਸੀਤਾਂ ਵਿਚ ਹੀ ਬਚਿਆਂ ਨੂੰ ਵਿਦਿਆ ਸਿਖਾਉਂਦੇ ਜਾਂ ਕਿਸੇ ਸਿਆਣੇ ਪਾਂਧੇ, ਮੁਲਾਂ ਨੇ ਆਪਣੇ ਘਰ ਬਚਿਆਂ ਨੂੰ ਪੜ੍ਹਾਉਣ ਦਾ ਪ੍ਰਬੰਧ ਕੀਤਾ ਹੁੰਦਾ ਸੀ। ਨਾਮਦੇਵ ਜੀ ਦੇ ਪਿਤਾ ਉਸਨੂੰ ਇਕ ਪਾਂਧੇ ਪਾਸ ਵਿਦਿਆ ਪ੍ਰਾਪਤੀ ਲਈ ਛੱਡ ਆਏ। ਪਾਂਧੇ ਨੇ ਨਾਮਦੇਵ ਨੂੰ ਸਭ ਤੋਂ ਪਹਿਲਾਂ ਤਖਤੀ ਤੇ ਓਮ ਅੱਖਰ ਪਾ ਕੇ ਦਿਤਾ ਤੇ ਕਿਹਾ ਕਿ ਨਾਮਦੇਵ ਇਸ ਤਰ੍ਹਾਂ ਹੀ ਨਾਲੇ ਮੂੰਹੋਂ ਓਮ ਬੋਲੀ ਚਲ ਤੇ ਨਾਲੇ ਤਖਤੀ ਤੇ ਲਿਖੀ ਚਲ। ਪਰ ਨਾਮਦੇਵ ਜੀ ਤਖਤੀ ਤੇ ਗੋਲ ਚੱਕਰ ਜਿਹੀ ਪਾਈ ਜਾਵਣ ਤੇ ਆਪਣੇ ਮੂੰਹੋਂ ਸਿਰਫ ਬਿਠੁਲ ਬਿਠੁਲ ਹੀ ਕਹੀ ਜਾਵਣ, ਪਾਂਧੇ ਨੇ ਸੋਚਿਆ ਕਿ ਕੁਝ ਦਿਨ ਸਮਝਾਉਣ ਨਾਲ ਆਪੇ ਹੀ ਲਿਖਣਾ ਪੜ੍ਹਨਾ ਸ਼ੁਰੂ ਕਰ ਦੇਣਗੇ ਜਦੋਂ ਕਿੰਨੇ ਦਿਨ ਬੀਤ ਗਏ ਤਦ ਵੀ ਨਾਮਦੇਵ ਜੀ ਬਿਠਲ ਬਿਠਲ ਦਾ ਹੀ ਜਾਪ ਕਰਦੇ ਰਹੇ ਤਾਂ ਪਾਂਧੇ ਨੇ ਨਾਮਦੇਵ ਨੂੰ ਫਿਰ ਓਮ ਅਖਰ ਵਾਸਤੇ ਕਿਹਾ ਤਾਂ ਅਗੋਂ ਨਾਮਦੇਵ ਜੀ ਨੇ ਕਿਹਾ ਤੁਸੀਂ ਮੈਨੂੰ ਹੋਰ ਕੁਝ ਨਾ ਸਿਖਾਉ ਸਿਰਫ ਮੈਨੂੰ ਹਰੀ ਭਗਵਾਨ ਬਿਠਲ ਦੀ ਹੀ ਪੂਜਾ ਕਰਨ ਬਾਰੇ ਦਸੋ ਮੈਂ ਪ੍ਰਭੂ ਨੂੰ ਮਿਲਕੇ ਮੁਕਤੀ ਪ੍ਰਾਪਤ ਕਰਨੀ ਚਾਹੁੰਦਾ ਹਾਂ। ਨਿਕੇ ਜਿਹੇ ਬਾਲ ਦੇ ਮੁਖੋਂ ਇਹ ਮੁਕਤੀ ਪ੍ਰਾਪਤ ਦਾ ਵਚਨ ਸੁਣਕੇ ਹੈਰਾਨ ਰਹਿ ਗਿਆ ਤੇ ਉਸ ਵਕਤ ਨਾਮਦੇਵ ਜੀ ਦੇ ਪਿਤਾ ਸ੍ਰੀ ਦਾਮ ਸ਼ੇਟ ਨੂੰ ਸਦਕੇ ਲੱਖ ਲੱਖ ਵਧਾਈਆਂ ਦਿਤੀਆਂ ਤੇ ਕਿਹਾ ਕਿ ਤੁਸੀਂ ਧੰਨ ਹੋ ਜਿਨ੍ਹਾਂ ਦੇ ਗ੍ਰਹਿ ਇਹ ਵਡੇ

ਦਾ ਪਿਆਰਾ ਭਗਤ ਜਨਮਿਆ ਜਿਸ ਨੂੰ ਸਭ ਗਲਾਂ ਦਾ ਏਡੀ ਛੋਟੀ ਉਮਰ ਵਿਚ ਹੀ ਗਿਆਨ ਹੈ। ਮੈਂ ਇਸਨੂੰ ਕੀ ਪੜ੍ਹਾਵਾਂ ਜਿਹੜਾ ਧੁਰ ਦਰਗਾਹੋਂ ਹਰੀ ਦੇ ਨਾਮ ਦੀ ਵਿਦਿਆ ਪੜ੍ਹਕੇ ਆਇਆ ਹੈ। ਇਹ ਤੇ ਈਸ਼ਵਰ ਦਾ ਭਗਤ ਹੈ ਜੋ ਹਨੇਰੇ ਵਿਚ ਭਟਕ ਰਹੇ ਲੋਕਾਂ ਨੂੰ ਗਿਆਨ ਦਾ ਦੀਪ ਜਗਾ ਕੇ ਮਨਾਂ ਵਿਚ ਚਾਨਣ ਕਰੇਗਾ ਤੇ ਜੀਵਾਂ ਦਾ ਉਧਾਰ ਕਰੇਗਾ।

ਕਾਂਡ ਅਠਵਾਂ

# ਠਾਕਰ ਦੀ ਪੂਜਾ ਤੇ ਪ੍ਰਭੂ ਦਰਸ਼ਨ

ਨਾਮਦੇਵ ਜੀ ਕਈ ਵਾਰ ਆਪਣੇ ਪਿਤਾ ਜੀ ਨੂੰ ਕਹਿੰਦੇ ਕਿ ਮੈਨੂੰ ਠਾਕਰ ਜੀ ਦੀ ਪੂਜਾ ਕਰਨ ਦੀ ਆਗਿਆ ਦੇਵੋ ਇਸ ਪਰ ਉਨ੍ਹਾਂ ਦੇ ਪਿਤਾ ਸ੍ਰੀ ਦਾਮਸ਼ੇਟ ਜੀ ਕਹਿ ਦੇਂਦੇ ਪੁਤਰ ਹਾਲੇ ਤੂੰ ਛੋਟਾ ਹੈਂ ਪਰ ਜਿਸ ਦਿਨ ਮੈਂ ਕਿਤੇ ਬਾਹਰ ਜਾਵਾਂਗਾ ਉਸ ਦਿਨ ਤੂੰ ਠਾਕਰ ਜੀ ਦੀ ਪੂਜਾ ਕਰਨੀ। ਕਾਫੀ ਸਮਾਂ ਨਾਮ ਦੇਵ ਜੀ ਨੂੰ ਇਸ ਉਡੀਕ ਵਿਚ ਲੰਘ ਗਿਆ। ਇਕ ਦਿਨ ਸ੍ਰੀ ਦਾਮ ਸ਼ੇਟ ਨੇ ਆਪਣੇ ਪੁਤਰ ਨਾਮਦੇਵਨੂੰ ਕਿਹਾ ਮੈਂ ਅਜ ਕਿਤੇ ਪੰਡਰ ਪੁਰ ਤੋਂ ਦੂਰ ਜਾ ਰਿਹਾ ਹਾਂ ਤੇ ਅੱਜ ਹੀ ਵਾਪਸ ਨਹੀਂ ਆ ਸਕੂੰਗਾ ਤੂੰ ਸਵੇਰੇ ਸੁਬ੍ਹਾ ਉਠਕੇ ਇਸ਼ਨਾਨ ਕਰਨਾ ਤੇ ਜੋ ਵੀ ਸਮਗਰੀ ਠਾਕਰ ਜੀ ਦੇ ਭੋਗ ਵਾਸਤੇ ਚਾਹੀਦੀ ਹੈ ਉਹ ਅਜ ਹੀ ਇਕਠੀ ਕਰਕੇ ਰਖ ਲੈਣੀ। ਗਾਏ ਦਾ ਦੁਧ ਗੜਵੇ ਵਿਚ ਤੇ ਬਾਕੀ ਨਿਵੇਦ ਥਾਲ ਵਿਚ ਪਾਕੇ ਠਾਕਰ ਜੀ ਦੇ ਮੰਦਰ ਜਾਣਾ। ਠਾਕਰ ਜੀ ਦੀ ਪੂਜਾ ਕਰਕੇ ਘੰਟੀ (ਟੱਲ) ਖੜਕਾਉਣ ਤੇ ਭੋਗ ਲੁਆਕੇ ਫਿਰ ਘਰ ਨੂੰ ਆਉਣਾ। ਨਾਮਦੇਵ ਜੀ ਨੇ ਆਪਣੇ ਪਿਤਾ ਜੀ ਨੂੰ ਕਿਹਾ ਕਿ ਤੁਸੀਂ ਬਿਲਕੁਲ ਕਿਸੇ ਗਲੋਂ ਨਾ ਘਬਰਾਓ ਮੈਂ ਠਾਕਰ ਜੀ ਦੀ ਪੂਜਾ ਐਡੀ ਦਿਲ ਲਾਕੇ ਕਰਾਂਗਾ ਕਿ ਤੁਸੀਂ ਬੇਸ਼ਕ ਕਲ ਆਕੇ ਪੁਛ ਲੈਣਾ ਤੁਹਾਨੂੰ ਠਾਕਰ ਜੀ ਮੇਰੇ ਬਾਰੇ ਸ਼ਕਾਇਤ ਨਹੀਂ ਕਰਨਗੇ। ਦਾਮਸ਼ੇਟ ਜੀ ਨਾਮਦੇਵ ਦੀ ਇਸ ਗਲ ਤੇ ਹੱਸ ਪਏ। ਨਾਮ ਦੇਵ ਜੀਨੇ ਸਵੇਰ ਲਈ ਸਾਰੀ ਸਮਗਰੀ ਇਕਠੀ ਕਰ ਲਈ, ਉਨ੍ਹਾਂ ਦਾ ਇਕ ਇਕ ਮਿੰਟ ਪਹਿਰਾਂ ਤੇ ਘੰਟੇ ਦਿਨਾਂ ਵਾਂਗ ਗੁਜ਼ਰ

ਰਹੇ ਸਨ, ਉਹ ਠਾਕਰ ਜੀ ਦੀ ਪੂਜਾ ਕਰਨ ਨੂੰ ਬੇਚੈਨ ਸਨ ਕਿ ਕਦੋਂ ਰਾਤ ਤੋਂ ਪਿਛੋਂ ਸਵੇਰਾ ਹੋਵੇ ਤੇ ਮੈਂ ਆਪਣੇ ਪ੍ਰਭੂ ਨੂੰ ਜਾ ਕੇ ਮਿਲਾਂ। ਅਖੀਰ ਇੰਤਜ਼ਾਰ ਦਾ ਵਕਤ ਖਤਮ ਹੋਇਆ ਸੁਬ੍ਹਾ ਹੋਈ ਤੇ ਨਾਮਦੇਵ ਜੀ ਇਸ਼ਨਾਨ ਕਰਕੇ ਗਊ ਚੋਈ ਦੁਧ ਕਟੋਰੇ (ਗੜਵੇ) ਵਿਚ ਠਾਕਰ ਜੀ ਨੂੰ ਭੋਗ ਲਵਾਉਣ ਲਈ ਸਮਗਰੀ ਥਾਲ ਵਿਚ ਪਾਕੇ ਮੰਦਰ ਨੂੰ ਤੁਰ ਪਏ। ਭਗਤ ਜੀ ਨੇ ਸਾਰੀ ਪੂਜਾ ਉਸ ਤਰਾਂ ਹੀ ਕੀਤੀ ਜਿਸ ਤਰਾਂ ਉਨ੍ਹਾਂ ਦੇ ਪਿਤਾ ਨੇ ਸਮਝਾਇਆ ਸੀ, ਭਗਤ ਜੀ ਨੇ ਦੁਧ ਵਾਲਾ ਗੜਵਾ ਤੇ ਨਿਵੇਦ ਵਾਲੀ ਥਾਲੀ ਬਿਠਲ ਭਗਵਾਨ ਜੀ ਅਗੇ ਰਖਕੇ ਘੰਟੀ ਨੂੰ (ਟਲੀ) ਖੜਕਾਇਆ ਤੇ ਪ੍ਰਭੂ ਅਗੇ ਬੈਠਕੇ ਅਖਾਂ ਮੀਟਕੇ ਬੇਨਤੀ ਕਰਨ ਲਗੇ, ਹੇ ਪ੍ਰਭੂ, ਹੇ ਬਿਠੁਲ ਭਗਵਾਨ ਨਾਥਾਂ ਦੇ ਨਾਥ, ਹੇ ਬੰਸਰੀ ਵਾਲੇ ਮੈਂ ਤੁਹਾਡਾ ਸੇਵਕ ਤੁਹਾਡੇ ਵਾਸਤੇ ਦੁਧ ਤੇ ਨਿਵੇਦ ਲੈਕੇ ਆਇਆ ਹਾਂ ਤੇ ਤੁਹਾਡੀ ਭੇਟਾ ਵਿਚ ਰਖੇ ਹਨ ਤੁਸੀਂ ਸਵੀ-ਕਾਰ ਕਰੋ ਤੇ ਭੋਗ ਲਾਵੋ। ਭਗਤ ਨਾਮ ਦੇਵ ਜੀ ਨੂੰ ਇਹ ਨਹੀਂ ਸੀ ਪਤਾ ਕ ਉਨ੍ਹਾਂ ਦਾ ਪਿਤਾ ਪੂਜਾ ਕਰਕੇ ਆਪਣੇ ਹਥਾਂ ਨਾਲ ਹੀ ਦੁਧ ਤੇ ਨਿਵੇਦ ਠਾਕਰ ਜੀ ਦੇ ਮੂੰਹ ਨੂੰ ਛੁਹਾਕੇ ਘਰ ਲੈ ਜਾਂਦਾ ਹੈ ਉਹ ਤੇ ਇਹ ਸਮਝਦੇ ਸਨ ਕਿ ਸਭ ਕੁਝ ਠਾਕਰ ਜੀ ਨੂੰ ਭੋਗ ਲਵਾਕੇ (ਭਾਵ ਖਵਾਕੇ) ਘਰ ਨੂੰ ਵਾਪਸ ਜਾਂਦੇ ਹਨ ਕਈ ਲਿਖਾਰੀ ਇਸ ਨਾਲ ਸਬੰਧਤ ਕਰਕੇ ਲਿਖ ਦੇਂਦੇ ਹਨ ਕਿ ਭਗਤ ਨਾਮਦੇਵ ਜੀ ਪਹਿਲਾਂ ਹੀ ਰੋਜ਼ ਆਪਣੇ ਪਿਤਾ ਜੀ ਨਾਲ ਠਾਕਰ ਦੀ ਪੂਜਾ ਕਰਨ ਮੰਦਰ ਜਾਇਆ ਕਰਦੇ ਸਨ ਉਹ ਆਪ ਹੀ ਲਿਖਕੇ ਉਸ ਵਿਚ ਗਲਤ ਨੁਕਤੇ ਪੇਸ਼ ਕਰ ਦੇਂਦੇ ਹਨ ਇਹ ਤੇ ਘਟ ਤੋਂ ਘਟ ਦਿਮਾਗ ਰਖਣ ਵਾਲਾ ਆਦਮੀ ਵੀ ਸਮਝ ਸਕਦਾ ਹੈ ਕਿ ਜੇਕਰ ਨਾਮ ਦੇਵ ਜੀ ਪਹਿਲਾਂ ਤੋਂ ਹੀ ਆਪਣੇ ਪਿਤਾ ਜੀ ਨਾਲ ਪੂਜਾ ਕਰਨ ਲਈ ਆਉਂਦੇ ਹੁੰਦੇ ਤਾਂ ਉਹ ਵੀ ਪੂਜਾ ਉਸ ਤਰਾਂ ਹੀ ਕਰਦੇ ਜਿਵੇਂ ਉਨ੍ਹਾਂ ਦੇ ਪਿਤਾ ਜੀ ਕਰਦੇ ਸਨ ਤੇ ਜੇਕਰ ਸਮਝ ਲਵੋ ਕਿ ਉਨ੍ਹਾਂ ਦੇ ਦਿਲ ਵਿਚ ਇਹ ਗਲ ਸੀ ਕਿ ਲਿਆਂਦੀ ਸਮਗ੍ਰੀ ਤੇ ਦੁਧ ਠਾਕਰ ਜੀ ਨੂੰ ਭੋਗ ਲਵਾਕੇ ਘਰ ਨੂੰ ਕਿਉਂ ਨਹੀਂ ਜਾਂਦੇ ਅਰਥਾਤ ਸਭ ਕੁਝ ਵਾਪਸ ਲੈ ਜਾਂਦੇ ਹਨ ਤਾਂ ਉਹ ਇਹ ਗਲ ਆਪਣੇ ਪਿਤਾ ਜੀ

ਕੋਲੋਂ ਹੀ ਪੁਛ ਲੈਂਦੇ ਕਿ ਸਿਰਫ ਠਾਕਰ ਜੀ ਦੇ ਸਭ ਕੁਝ ਅਗੇ ਰਖਣ ਨਾਲ ਹੀ ਭੋਗ ਲਗ ਜਾਂਦਾ ਹੈ ਸੋ ਇਹ ਕਹਿਣਾ ਗਲਤ ਹੈ ਕਿ ਭਗਤ ਜੀ ਆਪਣੇ ਪਿਤਾ ਜੀ ਨਾਲ ਪਹਿਲਾਂ ਤੋਂ ਹੀ ਮੰਦਰ ਵਿਚ ਪੂਜਾ ਕਰਨ ਜਾਂਦੇ ਹੁੰਦੇ ਸਨ। ਜਦੋਂ ਭਗਤ ਜੀ ਨੇ ਅਖਾਂ ਮੀਟਕੇ ਠਾਕਰ ਜੀਨੂੰ ਨਿਮ੍ਰਤਾ ਸਹਿਤ ਭੋਗ ਲਉਣ ਲਈ ਬੇਨਤੀ ਕੀਤੀ ਤਾਂ ਉਹ ਕੀ ਵੇਖਦੇ ਹਨ ਕਿ ਪ੍ਰਭੂ ਜਿਉਂ ਦਾ ਤਿਉਂ ਹੀ ਮੂਰਤੀ ਬਣਿਆ ਪਹਿਲੇ ਵਾਂਗ ਹੀ ਖਲੋਤਾ ਹੈ ਭਗਤ ਜੀ ਨੇ ਫਿਰ ਬੇਨਤੀ ਕੀਤੀ, ਹੇ ਦੀਨਾ ਨਾਥ, ਜਗ ਦੇ ਪਾਲਣ ਹਾਰੇ ਜੇਕਰ ਦਾਸ ਕੋਲੋਂ ਕੋਈ ਗਲਤੀ ਹੋ ਗਈ ਹੈ ਤਾਂ ਖਿਮਾਂ ਮੰਗਦਾ ਹਾਂ ਪਰ ਮੇਰੀ ਏਹ ਤੁਛ ਜਿਹੀ ਭੇਟਾ ਸਵੀਕਾਰ ਕਰੋ, ਜਦੋਂ ਦੂਸਰੀ ਵੇਰ ਭਗਤ ਜੀ ਦੇ ਕਹਿਣ ਤੇ ਵੀ ਠਾਕਰ ਨੇ ਭੋਗ ਨਾ ਲਾਇਆ ਤਾਂ ਭਗਤ ਜੀ ਗੁਸੇ ਵਿਚ ਆਕੇ ਬੋਲੇ, ਕਿ ਰਾਮ ਅਵਤਾਰ ਵਿਚ ਤੁਸੀਂ ਭੀਲਨੀ ਦੇ ਜੂਠੇ ਬੇਰ ਖਾਧੇ ਤੇ ਬੰਸੀ ਵਾਲਾ ਬਣਕੇ ਬਿਦਰ ਦਾ ਅਲੂਣਾ ਸਾਗ ਖਾਧਾ ਤੇ ਮੇਰੇ ਦੋ ਵਾਰ ਬੇਨਤੀ ਕਰਨ ਤੇ ਵੀ ਤੁਸੀਂ ਭੇਟਾ ਕਬੂਲ ਨਹੀਂ ਕਰਦੇ ਤਾਂ ਮੇਰੇ ਜੀਵਣ ਦਾ ਕੋਈ ਧਰਮ ਨਹੀਂ ਮੈਂ ਆਪਣੇ ਪ੍ਰਾਣ ਤਿਆਗ ਦੇਵਾਂਗਾ। ਭਗਤ ਜੀ ਨੇ ਜਦੋਂ ਇਹ ਗਲਾਂ ਭਗਵਾਨ ਨੂੰ ਕਹੀਆਂ ਤਾਂ ਭਗਵਾਨ ਜੀ ਦੇ ਬੁਤ ਵਿਚੋਂ ਕਾਫੀ ਉਚੀ ਹਸਣ ਦੀ ਅਵਾਜ਼ ਆਈ ਤੇ ਫਿਰ ਭਗਵਾਨ ਜੀ ਬੋਲੇ ਹੇ ਨਾਮਦੇਵ ਮੇਰੇ ਹਿਰਦੇ ਵਿਚ ਆਪਣੇ ਪਿਆਰੇ ਭਗਤਾਂ ਦਾ ਹੀ ਵਾਸਾ ਹੈ ਮੈਂ ਉਨ੍ਹਾਂ ਦਾ ਦਿਲ ਕਿਵੇਂ ਤੋੜ ਸਕਦਾ ਹਾਂ ਜੋ ਪਹਿਲੇ ਸਮਿਆਂ ਵਿਚ ਮੈਂ ਆਪਣੇ ਭਗਤਾਂ ਦੀਆਂ ਭੇਟਾਂ ਲਿਆਂਦੀਆਂ ਵਸਤੂਆਂ ਨੂੰ ਗ੍ਰਹਿਣ ਕੀਤਾ ਹੈ ਤੇ ਹੁਣ ਮੈਂ ਤੇਰੀਆਂ ਵਸਤੂਆਂ ਨੂੰ ਵੀ ਬੜੇ ਅਨੰਦ ਨਾਲ ਭੋਗ ਲਾਵਾਂਗਾ ਏਨਾ ਕਹਿਕੇ ਸਾਕਾਰ ਰੂਪ ਵਿਚ ਭਗਵਾਨ ਜੀ ਪ੍ਰਗਟ ਹੋਏ ਤੇ ਭਗਤ ਜੀ ਦੀਆਂ ਲਿਆਂਦੀਆਂ ਚੀਜ਼ਾਂ ਨੂੰ ਭੋਗ ਲਾਕੇ ਕਿਹਾ ਨਾਮਦੇਵ ਤੁਸੀਂ ਰੋਜ਼ ਹੀ ਮੇਰੇ ਖਾਣ ਪੀਣ ਦੀਆਂ ਵਸਤੂਆਂ ਲੈਕੇ ਆਪ ਆਇਆ ਕਰੋ ਤੇ ਮੈਨੂੰ ਭੋਗ ਲਵਾਇਆ ਕਰੋ ਬਾਕੀ ਸਭ ਝੂਠੀ ਪੂਜਾ ਕਰਨ ਵਾਲੇ ਮੈਨੂੰ ਸਦੀਆਂ ਤੋਂ ਭੁਖਿਆ ਰਖ ਰਹੇ ਹਨ। ਭਗਤ ਜੀ ਨੇ ਖੁਸ਼ੀ ਨਾਲ ਇਸ ਸ਼ਬਦ ਦਾ ਉਚਾਰਨ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ

ਦਰਜ ਹੈ।

ਰਾਗੁ ਭੈਰਉ

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ॥
ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਲੈ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਅਰਥ—ਇਕ ਗੜਵੇ ਵਿਚ ਪਾਣੀ ਤੇ ਦੂਜੇ ਕਟੋਰੇ ਵਿਚ ਕਪਲ ਗਊ ਦਾ ਦੁਧ ਲਿਆਕੇ ਠਾਕਰ ਜੀ ਅਗੇ ਰਖਿਆ। ਬੇਨਤੀ ਕੀਤੀ ਹੇ ਗੋਬਿੰਦ ਰਾਏ, ਦੀਨ ਦਿਆਲ ਪ੍ਰਭ ਜੀ ਇਹ ਮੇਰਾ ਦੁਧ ਪੀਓ ਤੇ ਮੇਰੇ ਮਨ ਨੂੰ ਧੀਰਜ ਆਵੇ। ਜੇਕਰ ਤੁਸੀਂ ਭੋਗ ਨਾ ਲਾਇਆ ਤਾਂ ਘਰ ਗਏ ਨੂੰ ਬਾਪ ਨਾਰਾਜ ਹੋਵੇਗਾ। ਹੇ ਪ੍ਰਭੂ ਤੁਸੀਂ ਇਹ ਦੁਧ ਨਾ ਸਮਝੋ ਇਹ ਸੋਨੇ ਦੇ ਕਟੋਰੇ ਵਿਚ ਪਿਆ ਅੰਮ੍ਰਿਤ ਸਮਝੋ ਜੋ ਨਾਮੇ ਨੇ ਤੁਸਾਂ ਅਗੇ ਲਿਆਕੇ ਰਖਿਆ ਹੈ। ਤਦ ਭਗਵਾਨ ਜੀ ਨਾਮੇ ਨੂੰ ਵੇਖਕੇ ਹੱਸ ਪਏ ਤੇ ਕਿਹਾ ਕਿ ਭਗਤ ਮੇਰੇ ਹਿਰਦੇ ਵਿਚ ਵਸਦੇ ਹਨ ਤੇ ਨਾਲ ਹੀ ਭਗਤ ਜੀ ਦੀਆਂ ਭੇਟ ਕੀਤੀਆਂ ਚੀਜ਼ਾਂ ਨੂੰ ਭੋਗ ਲਾ ਲਿਆ। ਭਗਵਾਨ ਜੀਨੂੰ ਦੁਧ ਪਿਆਕੇ ਖੁਸ਼ੀ ਨਾਲ ਘਰ ਆਇਆ ਕਿਉਂਕਿ ਉਸਨੇ (ਭਗਤ ਨਾਮਦੇਵ ਜੀ) ਪ੍ਰਭੂ ਦਾ ਦਰਸ਼ਨ ਪਾ ਲਿਆ ਸੀ। ਜਦੋਂ ਭਗਤ ਜੀ ਵਾਪਸ ਘਰ ਨੂੰ ਚਲੇ ਤਾਂ ਭਗਵਾਨ ਨੇ ਕਿਹਾ ਕਿ ਤੂੰ ਇਹ ਸਭ ਕੁਝ ਹੋਰ ਕਿਸੇ ਨੂੰ ਨਾ ਦਸੀਂ ਜਦੋਂ ਭਗਤ ਜੀ ਆਪਣੇ ਖੁਸ਼ੀ ੨ ਘਰ ਗਏ ਤਾਂ ਭਗਤ ਜੀ ਦੀ ਮਾਤਾ ਨੇ ਪੁਛਿਆ ਕਿ ਨਾਮਦੇਵ ਠਾਕਰ ਜੀ ਨੂੰ ਭੋਗ ਲਵਾ ਆਇਆ ਹੈਂ ਤਾਂ ਭਗਤ ਜੀ ਨੇ ਕਿਹਾ ਹਾਂ ਮਾਤਾ ਜੀ ਲਵਾ ਆਇਆ ਹਾਂ ਤਦ ਖਾਲੀ ਬਰਤਨ ਵੇਖ ਕੇ ਕਿਹਾ ਨਾਮਦੇਵ ਉਹ ਜੋ ਦੁਧ ਤੇ ਸਾਰੀ ਸਮਗਰੀ ਕਿਥੇ ਹੈ ਤੂੰ ਵਾਪਸ ਘਰ ਲੈ ਕੇ ਕਿਉਂ ਨਹੀਂ ਆਇਆ ਤਾਂ ਭਗਤ ਜੀ ਨੇ ਕਿਹਾ ਮਾਤਾ ਜੀ ਉਹ ਸਭ ਕੁਝ ਤੇ ਠਾਕਰ (ਬਿਠਲ ਭਗਵਾਨ) ਜੀ ਨੇ ਗ੍ਰਹਿਣ ਕਰ ਲਿਆ ਹੈ ਤਾਂ ਮਾਤਾ ਜੀ ਹੈਰਾਨ ਹੋਕੇ ਬੋਲੀ

ਕਿ ਠਾਕਰ ਵੀ ਕਦੇ ਕੁਝ ਖਾਂਦੇ ਹਨ ਅਜੇ ਇਹ ਸਭ ਗਲਾਂ ਹੋ ਹੀ ਰਹੀਆਂ ਸਨ ਕਿ ਭਗਤ ਜੀ ਦੇ ਪਿਤਾ ਵੀ ਆ ਗਏ ਤੇ ਨਾਮਦੇਵ ਨੂੰ ਕਹਿਣ ਲਗੇ ਪੁਤਰ ਤੂੰ ਮੰਦਰ ਜਾਕੇ ਠਾਕਰ ਜੀਨੂੰ ਭੋਗ ਲਵਾ ਆਇਆ ਹੈਂ ਤਾਂ ਨਾਮਦੇਵ ਨੇ ਕਿਹਾ ਕਿ ਪਿਤਾ ਜੀ ਮੈਂ ਜੋ ਵੀ ਵਸਤਾਂ ਪ੍ਰਭੂ ਜੀ ਵਾਸਤੇ ਖੜੀਆਂ ਸਨ ਉਹ ਸਭ ਉਨ੍ਹਾਂ ਨੇ ਬੜੇ ਖੁਸ਼ ਹੋਕੇ ਸਵੀਕਾਰ ਕੀਤੀਆਂ। ਪਹਿਲਾਂ ਤੇ ਮੇਰੇ ਦੋ ਵਾਰ ਕਹਿਣ ਤੇ ਉਨ੍ਹਾਂ ਮੇਰੀ ਕੋਈ ਭੇਟਾ ਪ੍ਰਵਾਨ ਨਾ ਕੀਤੀ ਜਦੋਂ ਮੈਂ ਤੀਸਰੀ ਵਾਰ ਕਿਹਾ ਕਿ ਹੇ ਪ੍ਰਭੂ ਜੇਕਰ ਤੁਸੀਂ ਮੇਰੀਆਂ ਲਿਆਂਦੀਆਂ ਵਸਤੂਆਂ ਨੂੰ ਭੋਗ ਨਾ ਲਾਵੋਗੇ ਤਾਂ ਮੈਂ ਆਪਣੀ ਜਾਨ ਦੇ ਦੇਵਾਂਗਾ ਇਸ ਪਰ ਭਗਵਾਨ ਜੀ ਨੇ ਖੁਸ਼ ਹੋ ਕੇ ਮੇਰੀਆਂ ਸਾਰੀਆਂ ਵਸਤੂਆਂ ਗ੍ਰਹਿਣ ਕਰ ਲਈਆਂ, ਤੇ ਸਾਰਾ ਹੀ ਬ੍ਰਿਤਾਂਤ ਜੋ ਕੁਝ ਮੰਦਰ ਵਿਚ ਵਾਪਰਿਆ ਸੀ ਉਹ ਆਪਣੇ ਪਿਤਾ ਜੀਨੂੰ ਕਹਿ ਸੁਣਾਇਆ ਤੇ ਨਾਲ ਹੀ ਇਹ ਵੀ ਕਿਹਾ ਕਿ ਪਿਤਾ ਜੀ ਪ੍ਰਭੂ ਨੇ ਕਿਹਾ ਸੀ ਕਿ ਹੁਣ ਤੂੰ ਹੀ ਮੇਰੀ ਪੂਜਾ ਕਰਨ ਰੋਜ ਆਇਆ ਕਰ । ਇਹ ਸਭ ਕੁਝ ਸੁਣਕੇ ਦਾਮਾ ਸੇਠ ਜੀ ਬੜੇ ਹੈਰਾਨ ਹੋਏ ਉਹ ਤੇ ਸਭ ਭੇਟਾ ਪੂਜਾ ਸਭ ਇਕ ਪੁਰਾਣੀਆਂ ਰਵਾਇਤਾਂ ਹੀ ਸਮਝਦੇ ਸਨ ਕਿ ਸਮਗ੍ਰੀ ਤੇ ਦੁਧ ਮੰਦਰ ਖੜਕੇ ਘੰਟੀ ਖੜਕਾ ਇਹ ਸਭ ਕੁਝ ਠਾਕਰ ਜੀ ਦੇ ਚਰਨਾਂ ਵਿਚ ਰਖਣਾ ਹੀ ਭੋਗ ਲਵਾਉਣਾ ਤੇ ਪੂਜਾ ਹੈ ਤੇ ਉਸ ਤੋਂ ਉਪਰੰਤ ਉਹ ਸਭ ਕੁਝ ਆਪਣੇ ਘਰ ਨੂੰ ਲੈ ਆਉਣਾ ਬਸ ਸਵ ਕੁਝ ਏਹੋ ਹੀ ਹੈ। ਉਨ੍ਹਾਂ ਨਾਮਦੇਵ ਨੂੰ ਕਿਹਾ ਪੁਤਰ ਮੈਂ ਸਵੇਰੇ ਤੇਰੇ ਨਾਲ ਚਲਾਂਗਾ ਤੇ ਵੇਖਾਂਗਾ ਕਿ ਤੂੰ ਠਾਕਰ ਜੀਨੂੰ ਕਿਸ ਤਰ੍ਹਾਂ ਭੋਗ ਲਵਾਇਆ ਸੀ। ਅਗਲੀ ਸਵੇਰੇ ਨਾਮ ਦੇਵ ਤੇ ਉਨ੍ਹਾਂ ਦੇ ਪਿਤਾ ਜੀ ਇਸ਼ਨਾਨ ਕਰਕੇ ਸਭ ਨਿਵੇਦ ਦੀਆਂ ਵਸਤੂਆਂ ਲੈਕੇ ਮੰਦਰ ਪੁਜੇ। ਭਗਤ ਨਾਮਦੇਵ ਜੀ ਨੇ ਸਭ ਪੂਜਾ ਕਰਕੇ ਦੁਧ ਤੇ ਨਿਵੇਦ ਪ੍ਰਭੂ ਜੀ ਅਗੇ ਰਖਕੇ ਬੇਨਤੀ ਕੀਤੀ ਕਿ ਹੇ ਮੇਰੇ ਬਿਠੁਲ ਭਗਵਾਨ ਜੀ ਆਪਣੇ ਦਾਸ ਦੀ ਭੇਟਾ ਪ੍ਰਵਾਨ ਕਰਕੇ ਭੋਗ ਲਾਉ। ਪਰ ਭਗਵਾਨ ਜੀ ਆਪਣੀ ਥਾਂ ਤੋਂ ਜ਼ਰਾ ਨਾ ਹਿਲੇ ਇਸ ਪਰ ਭਗਤ ਜੀ ਨੇ ਫਿਰ ਕਿਹਾ, ਹੇ ਮੇਰੇ ਗੋਬਿੰਦ ਗੋਪਾਲ ਪਾਂਡੂ ਰੰਗ ਜੀ ਆਪਣੇ ਭਗਤ ਦੀ ਭੇਟਾ ਸਵੀਕਾਰ ਕਰੋ। ਦੂਸਰੀ ਵਾਰ ਕਹਿਣ ਤੇ

ਪ੍ਰਭੂ ਜੀ ਬੋਲੇ ਨਾਮਦੇਵ ਅਜ ਮੈਂ ਤੇਰੀ ਕੋਈ ਭੇਟਾ ਪ੍ਰਵਾਨ ਨਹੀਂ ਕਰਨੀ ਕਿਉਂਕਿ ਅਜ ਤੂੰ ਇਕਲਾ ਨਹੀਂ ਆਇਆ ਤੂੰ ਆਪਣੇ ਪਿਤਾ ਨੂੰ ਆਪਣੇ ਨਾਲ ਲੈਕੇ ਆਇਆ ਹੈਂ। ਭਗਤ ਨਾਮ ਦੇਵ ਜੀ ਕਹਿਣ ਲਗੇ ਹੇ ਭਗਵਾਨ ਇਹ ਮੇਰੇ ਪਿਤਾ ਜੀ ਹਨ ਜੇਕਰ ਤੁਸੀਂ ਮੈਨੂੰ ਦਰਸ਼ਨ ਦਿਤੇ ਹਨ ਤਾਂ ਇਨ੍ਹਾਂ ਨੂੰ ਵੀ ਮੇਰੇ ਸਾਹਮਣੇ ਦਰਸ਼ਨ ਦੇਕੇ ਮੇਰੀ ਭੇਟਾ ਸਵੀਕਾਰ ਕਰੋ ਨਹੀਂ ਤੇ ਇਹ ਮੈਨੂੰ ਰੋਜ਼ ਤੁਹਾਡੀ ਪੂਜਾ ਕਰਨ ਨਹੀਂ ਭੇਜਿਆ ਕਰਨਗੇ ਕਿ ਐਵੇਂ ਝੂਠ ਬੋਲਦਾ ਹੈਂ ਕਿ ਭਗਵਾਨ ਨੂੰ ਭੋਗ ਲਵਾਕੇ ਆਇਆ ਹਾਂ। ਇਸ ਪਰ ਪ੍ਰਭੂ ਜੀ ਨੇ ਨਾਮ ਦੇਵ ਤੇ ਦਾਮਾ ਸ਼ੇਟ ਨੂੰ ਦਰਸ਼ਨ ਦਿਤੇ ਤੇ ਸਾਰੀ ਭੇਟਾ ਪ੍ਰਵਾਨ ਕਰਕੇ ਗ੍ਰਹਿਨ ਕੀਤੀ, ਦਾਮ ਸ਼ੇਟ ਨੇ ਪ੍ਰਭੂ ਜੀ ਕੋਲੋਂ ਮਾਫੀ ਮੰਗੀ ਤੇ ਕਿਹਾ ਕਿ ਹੇ ਪ੍ਰਭੂ ਮੈਂ ਕਿੰਨਾ ਚਿਰ ਤੁਹਾਡੀ ਪੂਜਾ ਕਰਦਾ ਰਿਹਾ ਤੇ ਤੁਸੀਂ ਮੈਨੂੰ ਦਰ-ਸ਼ਨ ਨਹੀਂ ਦਿਤੇ ਪਰ ਨਾਮ ਦਵ ਨੂੰ ਤੁਸੀਂ ਪਹਿਲੇ ਦਿਨ ਹੀ ਦਰਸ਼ਨ ਦੇਕੇ ਉਸਦੀ ਭੇਟਾ ਸਵੀਕਾਰ ਕਰ ਲਈ ਹੈ ਮੈਂ ਕਿਡਾ ਭਾਗਾਂ ਵਾਲਾ ਹਾਂ ਜੋ ਨਾਮ ਦੇਵ ਸਦਕਾ ਤੁਹਾਡੇ ਦਰਸ਼ਨ ਕਰ ਰਿਹਾ ਹਾਂ। ਭਗਵਾਨ ਨੇ ਦਾਮ ਸ਼ੇਟ ਨੂੰ ਕਿਹਾ ਕਿ ਇਹ ਸਭ ਗਲਾਂ ਲੋਕਾਂ ਵਿਚ ਨਾ ਕਰਨੀਆਂ ਤਾਂ ਦਾਮ ਸ਼ੇਟ ਨੇ ਕਿਹਾ ਪ੍ਰਭੂ ਇਹ ਸਭ ਤੇਰੇ ਚੋਜ ਹਨ ਇਹ ਸਭ ਮੈਂ ਕਿਵੇਂ ਛਪਾਕੇ ਰਖ ਸਕਦਾ ਹਾਂ ਜੇਕਰ ਪਹਿਲਾਂ ਤੁਹਾਡੇ ਕੌਤਕ ਨਹੀਂ ਛਿਪ ਸਕੇ ਤੇ ਇਹ ਹੁਣ ਵੀ ਨਹੀਂ ਛੁਪੇ ਰਹਿਣਗੇ। ਦਾਮ ਸ਼ੇਟ ਨੇ ਪ੍ਰਭੂ ਜੀ ਨੂੰ ਨਮਸ਼ਕਾਰ ਕਰਕੇ ਨਾਮਦੇਵ ਜੀ ਨਾਲ ਆਪਣੇ ਘਰ ਆਏ ਤੇ ਸਾਰੀ ਵਾਰਤਾ ਆਪਣੀ ਘਰ ਵਾਲੀ ਨੂੰ ਦਸਕੇ ਕਿਹਾ ਆਪਣਾ ਨਾਮ ਦੇਵ ਕੋਈ ਆਮ ਬਚਾ ਨਹੀਂ ਪ੍ਰਭੂ ਦੀ ਭਗਤੀ ਵਾਲਾ ਭਗਤ ਹੈ।

ਕਾਂਡ ਨੌਵਾਂ

# ਭਗਤ ਜੀ ਨੂੰ ਕੰਮ ਕਰਨ ਤੇ ਭੇਜਣਾ

ਜਦੋਂ ਨਾਮ ਦੇਵ ਜੀ ਦੇ ਪਿਤਾ ਸ੍ਰੀ ਦਾਮ ਸ਼ੇਟ ਨੇ ਦੇਖਿਆ ਕਿ ਨਾਮ ਦੇਵ ਦਾ ਮਨ ਪੜ੍ਹਾਈ ਵਿਚ ਬਿਲਕੁਲ ਨਹੀਂ ਲਗਦਾ ਤਾਂ ਉਨ੍ਹਾਂ ਨਾਮਦੇਵ

ਨੂੰ ਇਕ ਆਪਣੇ ਦੋਸਤ ਜਿਹੜਾ ਕਿ ਦਰਜ਼ੀ ਦਾ ਕੰਮ ਕਰਦਾ ਸੀ ਉਸ ਪਾਸ ਕਪੜੇ ਸੀਣੇ ਸਿਖਣ ਲਈ ਛੱਡ ਆਏ ਪਰ ਨਾਮਦੇਵ ਉਥੇ ਜਾਕੇ ਵਿਠੁਲ ਵਿਠੁਲ ਦਾ ਜਾਪ ਹੀ ਕਰਦੇ ਰਹਿਣ ਲਗੇ ਜਿਨੇ ਵੀ ਉਥੇ ਹੋਰ ਮੁੰਡੇ ਕੰਮ ਸਿਖਦੇ ਸਨ ਉਹ ਉਨ੍ਹਾਂ ਨੂੰ ਵੀ ਵਿਠੁਲ ਭਗਵਾਨ ਦਾ ਜਾਪ ਕਰਨ ਨੂੰ ਕਹਿੰਦੇ ਇਹ ਸਭ ਕੁਝ ਵੇਖਕੇ ਉਸ ਦੁਕਾਨ ਦੇ ਮਾਲਕ ਨੇ ਨਾਮਦੇਵ ਜੀ ਨੂੰ ਕੋਈ ਵੀ ਕੰਮ ਕਰਨ ਨੂੰ ਨਾ ਕਿਹਾ ਉਹ ਕਹਿਣ ਲਗਾ ਇਹ ਕੋਈ ਪ੍ਰਭੂ ਦਾ ਸੱਚਾ ਭਗਤ ਹੈ ਮੈਂ ਇਸਨੂੰ ਕੀ ਕੰਮ ਸਿਖਾਉਣਾ ਹੈ ਇਹ ਮੇਰਾ ਕੰਮ ਤੇ ਸੰਸਾਰੀ ਧੰਦਾ ਹੈ ਪਰ ਨਾਮਦੇਵ ਤੇ ਆਪਣੇ ਜੀਵਨ ਦਾ ਅਧਾਰ ਕਰਨ ਲਈ ਸੱਚਾ ਕਰਮ ਨਾਮ ਬਾਣੀ ਦਾ ਸਿਮਰਨ ਕਰਦਾ ਹੈ। ਉਸਨੇ ਸ੍ਰੀ ਨਾਮ ਦੇਵ ਜੀ ਦੇ ਪਿਤਾ ਦਾਮ ਸ਼ੇਟ ਨੂੰ ਸਦਕੇ ਸਭ ਕੁਝ ਕਹਿ ਦਿਤਾ ਕਿ ਦਾਮ ਸ਼ੇਟ ਜੀ ਤੁਸੀਂ ਧੰਨ ਹੋ ਜੋ ਤੁਹਾਡੇ ਘਰ ਐਸਾ ਰਬ ਦਾ ਪਿਆਰਾ ਪੈਦਾ ਹੋਇਆ ਜੋ ਤੁਹਾਨੂੰ ਤੇ ਪੰਡਰ ਪੁਰ ਨੂੰ ਸਾਰੇ ਸੰਸਾਰ ਵਿਚ ਚਮਕਾ ਦੇਵੇਗਾ ਇਸਨੂੰ ਮੈਂ ਕੀ ਕੋਈ ਕੰਮ ਸਿਖਾਉਣਾ ਹੈ, ਇਹ ਤੇ ਜੀਵਾਂ ਦਾ ਅਧਾਰ ਕਰਨ ਭੇਜਿਆ ਕੋਈ ਈਸ਼ਵਰ ਦਾ ਪਿਆਰਾ ਹੈ। ਦਾਮ ਸ਼ੇਟ ਜੀ ਨਾਮਦੇਵ ਨੂੰ ਘਰ ਲੈ ਆਏ ਪਰ ਉਨ੍ਹਾਂ ਦੀ ਲਿਵ ਹਰ ਵੇਲੇ ਪ੍ਰਭੂ ਦੇ ਨਾਮ ਵਲ ਹੀ ਲਗੀ ਰਹਿੰਦੀ । ਉਹ ਜੇਕਰ ਬਾਹਰ ਜਾਂਦੇ ਤਾਂ ਨਿਕੇ ਪਥਰ ਲੈ ਕੇ ਵਜਾਉਂਦੇ ਹੋਏ ਪ੍ਰਭੂ ਦੀ ਉਸਤਤੀ ਕਰਕੇ ਨਚਣ ਲਗ ਪੈਂਦੇ ਤੇ ਕਿੰਨਾ ਚਿਰ ਗਾਇਨ ਕਰਦੇ ਰਹਿੰਦੇ।

ਕਾਂਡ ਦਸਵਾਂ

# ਭਗਵਾਨ ਨੂੰ ਤੱਤਾ ਦੁਧ ਪਿਲਾਉਣਾ

ਇਕ ਦਿਨ ਸ੍ਰੀ ਨਾਮਦੇਵ ਜੀ ਦੀ ਮਾਤਾ ਗੋਣਾ ਬਾਈ ਚੁਲੇ ਉਤੇ ਦੁਧ ਤਤਾ ਧਰਕੇ ਕਿਸੇ ਕੰਮ ਬਾਹਰ ਚਲੀ ਗਈ, ਨਾਮਦੇਵ ਜੀ ਬਾਹਰੋਂ ਆਏ ਤਾਂ ਚੁਲੇ ਉਤੇ ਉਬਲਦਾ ਦੁਧ ਵੇਖਕੇ ਸੋਚਣ ਲਗੇ ਕਿ ਮੈਂ ਆਪਣੇ ਪ੍ਰਭੂ ਨੂੰ ਦੁਧ ਹੀ ਪਿਲਾ ਆਉਂਦਾ ਹਾਂ, ਨਾਮਦੇਵ ਜੀ ਦੁਧ ਵਾਲਾ ਬਰਤਨ ਕਪੜੇ ਨਾਲ ਚੁਕਕੇ ਭਗਵਾਨ ਜੀ ਦੇ ਮੰਦਰ ਜਾਕੇ ਠਾਕਰ ਜੀ ਅਗੇ ਰਖਕੇ, ਹਥ

ਜੋੜਕੇ ਬੇਨਤੀ ਕੀਤੀ ਹੇ ਪ੍ਰਭੂ ਜੀ ਮੈਂ ਆਪ ਵਾਸਤੇ ਦੁਧ ਲਿਆਇਆ ਤਾਂ ਤੁਸੀਂ ਸਵੀਕਾਰ ਕਰਕੇ ਗ੍ਰਹਿਣ ਕਰੋ ਇਸ ਪਰ ਭਗਵਾਨ ਜੀ ਚੁਪ ਰਹੇ ਤਾਂ ਨਾਮਦੇਵ ਜੀ ਨੇ ਕਿਹਾ ਪ੍ਰਭੂ ਜੇਕਰ ਹੁਣ ਤੁਸੀਂ ਮੇਰਾ ਲਿਆਂਦਾ ਦੁਧ ਨਾ ਪੀਓਗੇ ਤਾਂ ਮੈਂ ਸਾਰੀ ਉਮਰ ਕਦੇ ਦੁਧ ਨਹੀਂ ਪੀਵਾਂਗਾ। ਪ੍ਰਭੂ ਦੇ ਨਾਮਦੇਵ ਜੀਦੀ ਇਹ ਗਲ ਸੁਣਕੇ ਸੜਦਾ ਬਲਦਾ ਦੁਧ ਪੀ ਲਿਆ ਇਸ ਪਰ ਨਾਮ ਦੇਵ ਜੀ ਬੜੇ ਖੁਸ਼ ਹੋਏ ਤੇ ਖਾਲੀ ਬਰਤਨ ਲੈਕੇ ਆਪਣੇ ਘਰ ਨੂੰ ਆ ਗਏ, ਏਨੇ ਚਿਰ ਨੂੰ ਉਨ੍ਹਾਂ ਦੇ ਮਾਤਾ ਜੀ ਵੀ ਘਰ ਆ ਗਏ ਤਾਂ ਨਾਮਦੇ ਨੂੰ ਪੁਛਣ ਲਗੇ ਕਿ ਪੁਤਰ ਇਹ ਬਰਤਨ ਖਾਲੀ ਹੈ,ਇਸ ਵਿਚ ਦੁਧ ਸੀ ਤਾਂ ਨਾਮਦੇਵ ਨੇ ਕਿਹਾ ਉਹ ਮੈਂ ਪ੍ਰਭੂ ਜੀ ਨੂੰ ਮੰਦਰ ਜਾ ਕੇ ਪਿਲਾ ਆਇਆ ਹਾਂ, ਤਦ ਮਾਤਾ ਨੇ ਕਿਹਾ ਦੁਧ ਤੇ ਗਰਮ ਸੀ ਏਨਾ ਗਰਮ ਦੁਧ ਪੀ ਕੇ ਭਗਵਾਨ ਦੇ ਬੁਲ੍ਹ ਨਾ ਸੜੇ ਹੋਣਗੇ। ਜਦੋਂ ਨਾਮਦੇਵ ਤੇ ਮਾਤਾ ਨੇ ਮੰਦਰ ਜਾਕੇ ਵੇਖਿਆ ਤਾਂ ਭਗਵਾਨ ਦੇ ਮੂੰਹ ਤੇ ਛਾਲੇ ਦਿਖਾਈ ਦੇ ਰਹੇ ਹਨ, ਮਾਤਾ ਨੇ ਭਗਵਾਨ ਨੂੰ ਪੁਛਿਆ ਕਿ ਇਹ ਤੁਹਾਡੇ ਬੁਲਾਂ ਤੇ ਛਾਲੇ ਕਿਸ ਤਰ੍ਹਾਂ ਪੈ ਗਏ ਤਾਂ ਅਗੋਂ ਜਵਾਬ ਮਿਲਿਆ ਕਿ ਇਹ ਮੇਰੇ ਭਗਤ ਨਾਮਦੇਵ ਜੀ ਨੇ ਮੇਰੇ ਨਾਲ ਪ੍ਰੇਮ ਕਰਕੇ ਦੁਧ ਪਿਲਾਇਆ ਹੈ ਤੇ ਉਹ ਪ੍ਰੇਮ ਮੇਰੇ ਬੁਲਾਂ ਤੇ ਆ ਗਿਆ ਹੈ।

ਕਾਂਡ ਯਾਰ੍ਹਵਾਂ

# ਭਗਤ ਨਾਮਦੇਵ ਜੀ ਦਾ ਵਿਆਹ

ਜਦੋਂ ਨਾਮਦੇਵ ਜੀ ਦੀ ਉਮਰ ਅਠਾਂ ਨੌਵਾਂ ਸਾਲਾਂ ਦੀ ਹੋਈ ਤਾਂ ਉਸਦੇ ਪਿਤਾ ਸ੍ਰੀ ਦਾਮਸ਼ੇਟ ਨੇ ਆਪਣੀ ਪਤਨੀ ਗੋਣਾ ਬਾਈ ਨਾਲ ਸਲਾਹ ਕੀਤੀ ਕਿ ਨਾਮਦੇਵ ਨਾ ਹੀ ਪੜ੍ਹਿਆ ਤੇ ਨਾ ਹੀਂ ਕੋਈ ਕੰਮ ਕਾਰ ਵਲ ਚਿਤ ਲਾਇਆ ਹੈ ਹਰ ਵੇਲੇ ਬਿਠੁਲ ਪ੍ਰਭੂ ਦਾ ਜਾਪ ਹੀ ਕਰਦਾ ਰਹਿੰਦਾ ਹੈ,ਹੋਵੇ ਨਾ ਤੇ ਇਸ ਦਾ ਵਿਆਹ ਕਰ ਦੇਈਏ ਫੇਰ ਹੋ ਸਕਦਾ ਗ੍ਰਿਹਸਤ ਵਿਚ ਪੈਕੇ ਕੋਈ ਕੰਮ ਕਾਰ ਵਲ ਵੀ ਥੋੜਾ ਬਹੁਤਾ ਧਿਆਨ ਦੇਣ ਲਗ ਪਏ। ਗੋਣਾ ਬਾਈ ਨੇ ਵੀ ਇਸ ਗਲ ਨਾਲ ਸਹਿਮਤੀ ਪ੍ਰਗਟ ਕੀਤੀ। ਸ੍ਰੀ ਦਾਮ ਸ਼ੇਟ ਨੇ

ਪੂਹਵਾ ਨਗਰ ਦੇ ਵਪਾਰੀ ਸ੍ਰੀ ਗੋਬਿੰਦ ਸੇਠ ਸਦਾ ਵਰਤੇ ਦੀ ਲੜਕੀ ਰਾਜਾ ਬਾਈ ਨਾਲ ਮੰਗਣੀ ਕਰਕੇ ਵਿਆਹ ਦੀ ਤਾਰੀਕ ਪਕੀ ਕਰ ਦਿਤੀ। ਜਦੋਂ ਨਾਮਦੇਵ ਦੀ ਜੰਞ ਦੀ ਤਿਆਰੀ ਹੋਣ ਲਗੀ ਤਾਂ ਸ੍ਰੀ ਦਾਮ ਸ਼ੇਟ ਦੇ ਸਰੀਕੇ ਬਰਾਦਰੀ ਦੇ ਲੋਕ ਅੜਕੇ ਬੈਠ ਗਏ ਕਿ ਤੁਸੀਂ ਵਡੇ ਲੋਕਾਂ ਤੇ ਹਰੀ ਭਗਤਾਂ ਨਾਲ ਨਾਤਾ ਜੋੜਿਆ ਹੈ ਅਸੀਂ ਤੁਹਾਡੇ ਵਿਆਹ ਵਿਚ ਸ਼ਾਮਲ ਨਹੀਂ ਹੋਵਾਂਗੇ ਇਸ ਪਰ ਦਾਮ ਸ਼ੇਟ ਨੇ ਕਿਹਾ ਕਿ ਮੈਂ ਹਰੀ ਭਗਤਾਂ ਨੂੰ ਨਹੀਂ ਛੱਡ ਸਕਦਾ ਤੁਸੀਂ ਵੀ ਹਰੀ ਭਗਤਾਂ ਵਿਚ ਸ਼ਾਮਲ ਹੋਕੇ ਮੇਰੇ ਨਾਮਦੇਵ ਜੀ ਜੰਞ ਦੀ ਰੌਣਕ ਨੂੰ ਵਧਾਓ, ਪਹਿਲਾਂ ਤੇ ਉਹ ਸਾਰੇ ਅੜ ਬੈਠੇ ਪਰ ਫਿਰ ਇਹ ਸਮਝਕੇ ਸਾਰੇ ਜੰਞ ਵਿਚ ਸ਼ਾਮਲ ਹੋ ਗਏ ਕਿ ਕੰਮ ਤੇ ਸਰ ਹੀ ਜਾਣਾ ਹੈ, ਅਸੀਂ ਬਦਨਾਮੀ ਕਿਸ ਵਾਸਤੇ ਆਪਣੇ ਸਿਰ ਲੈਣੀ ਹੈ ਸ੍ਰੀ ਦਾਮ ਸ਼ੇਟ ਜੀ ਗੋਬਿੰਦ ਸੇਠ ਦੀ ਲੜਕੀ ਰਾਜਾ ਬਾਈ ਦਾ ਲਗਨ ਮੰਡਲ ਆਪਣੇ ਨਾਮ ਦੇਵ ਨਾਲ ਰਚਾਕੇ ਖੁਸ਼ੀਆਂ ਨਾਲ ਆਪਣੇ ਘਰ ਨੂੰਹ ਲੈਕੇ ਵਾਪਸ ਪਰਤੇ।

ਵਿਆਹ ਤੋਂ ਪਿਛੋਂ ਵੀ ਨਾਮਦੇਵ ਜੀ ਦਾ ਪ੍ਰਭੂ ਭਗਤੀ ਤੇ ਰਾਮ ਨਾਮ ਜਪਣ ਵਿਚ ਕੋਈ ਖਾਸ ਫਰਕ ਨਾ ਪਿਆ ਉਹ ਘਰ ਦਾ ਕੰਮ ਕਾਰ ਬਹੁਤ ਘਟ ਹੀ ਕਰਦੇ ਭਾਵ ਕਾਰੋਬਾਰ ਵਲ ਧਿਆਨ ਘਟ ਹੀ ਦੇਂਦੇ ਬਹੁਤਾ ਸਮਾਂ ਬਿਠੁਲ ਪ੍ਰਭੂ ਦੀ ਨਾਮ ਬਾਣੀ, ਉਸਤਤ ਕਰਨ ਵਿਚ ਹੀ ਬਿਤਾਉਂਦੇ।

ਕਾਂਡ ਬਾਰ੍ਹਵਾਂ

## ਸ਼ੇਰ ਰੂਪ ਵਿਚ ਭਗਵਾਨ ਜੀ ਦੇ ਦਰਸ਼ਨ

ਇਕ ਦਿਨ ਸ੍ਰੀ ਨਾਮਦੇਵ ਜੀ ਆਪਣੇ ਹਾਣੀਆਂ ਨਾਲ ਪੰਡਰ ਪੁਰ ਤੋਂ ਦੂਰ ਖੁਲ੍ਹੀ ਥਾਂ ਵਿਚ ਖੇਲ ਰਹੇ ਸਨ। ਭਗਤ ਜੀ ਥੋੜੀ ਦੇਰ ਖੇਡਕੇ ਇਕ ਪਾਸੇ ਹੋਕੇ ਹਰੀ ਨਾਮ ਦਾ ਸਿਮਰਨ ਕਰਨ ਲਗ ਪਏ, ਮੁੰਡੇ ਆਪ ਧਿਆਨ ਖੇਡ ਰਹੇ ਸਨ ਕਿ ਇਕ ਮੁੰਡੇ ਦਾ ਧਿਆਨ ਇਕ ਦੂਰੋਂ ਆਉਂਦੇ ਬਹੁਤ ਵਡੇ ਸ਼ੇਰ ਵਲ ਪਿਆ, ਸਭ ਮੁੰਡੇ ਡਰਦੇ ਆਪਣੇ ੨ ਘਰਾਂ ਨੂੰ ਭਜ ਆਏ ਪਰ ਭਗਤ ਜੀ ਆਪਣੇ ਧਿਆਨ ਪ੍ਰਭੂ ਦਾ ਗਾਇਨ ਕਰਦੇ ਰਹੇ। ਸ਼ੇਰ ਨਾਮ

ਦੇਵ ਜੀ ਲਾਗੇ ਆ ਕੇ ਖੜਾ ਹੋ ਗਿਆ। ਭਗਤ ਜੀ ਨੇ ਛੇਤੀ ਨਾਲ ਉਠਕੇ ਸ਼ੇਰ ਦੇ ਗਲ੍ਹ ਨੂੰ ਜਫੀ ਪਾ ਲਈ ਤੇ ਮੁਖਾਤਿਬ ਕਰਕੇ ਆਖਣ ਲਗ ਪਏ, ਮੇਰੇ ਪ੍ਰਭੂ ਦੇ ਰੂਪ, ਮੇਰੇ ਬਿਠੁਲ ਭਗਵਾਨ ਤੁਸੀਂ ਹੁਣ ਮੈਨੂੰ ਸ਼ੇਰ ਦੇ ਰੂਪ ਵਿਚ ਦਰਸ਼ਨ ਦਿਤੇ ਹਨ ਤੁਸੀਂ ਬੜੀ ਦਾਸ ਤੇ ਮੇਹਰਬਾਨੀ ਕੀਤੀ ਹੈ ਤੇ ਉਥੇ ਹੀ ਨਾਮਦੇਵ ਜੀ ਨੇ ਆਪਣੀ ਬਿਰਤੀ ਜੋੜ ਲਈ ਕੁਝ ਚਿਰ ਪਿਛੋਂ ਜਦੋਂ ਉਨ੍ਹਾਂ ਦੇ ਨੇਤਰ ਖੁਲ੍ਹੇ ਤੇ ਨਾ ਉਥੇ ਸ਼ੇਰ ਸੀ ਤੇ ਨਾ ਕੋਈ ਹੋਰ ਦੂਰ ਨੇੜੇ ਆਦਮੀ ਸੀ।

ਕਾਂਡ ਤੇਰ੍ਹਵਾਂ

# ਨਾਮਦੇਵ ਜੀ ਨੂੰ ਨਿਗੁਰਾ ਕਹਿਣਾ

ਚੰਦਰ ਭਾਗਾ ਨਦੀ ਦੇ ਕਿਨਾਰੇ ਗਿਆਨੇਸ਼ਵਰ ਤੇ ਹੋਰ ਭਗਤ ਬੈਠ ਕੇ ਗਿਆਨ ਗੋਸ਼ਟੀ ਕਰ ਰਹੇ ਸਨ ਤੇ ਸ੍ਰੀ ਨਾਮਦੇਵ ਜੀ ਵੀ ਉਨ੍ਹਾਂ ਭਗਤਾਂ ਵਿਚ ਹੀ ਬੈਠੇ ਸਨ ਤਾਂ ਗਿਆਨੇਸ਼ਵਰ ਜੀ ਨੇ ਸੋਚਿਆ ਕਿ ਭਗਤ ਨਾਮਦੇਵ ਜੀ ਗੁਰੂ ਦੀ ਕਿਰਪਾ ਤੋਂ ਖਾਲੀ ਹੈ ਤਾਂ ਉਸਨੇ ਗੋਰਾ ਘੁਮਿਆਰ ਨੂੰ ਕੋਲ ਸਦਕੇ ਕਿਹਾ ਕਿ ਤੁਸੀਂ ਇਨ੍ਹਾਂ ਸਾਰੇ ਭਗਤਾਂ ਵਿਚੋਂ ਪਰਖਕੇ ਦਸੋ ਕਿ ਇਨ੍ਹਾਂ ਵਿਚ ਗੁਰੂ ਤੋਂ ਬਗੈਰ ਕਿੰਨੇ ਭਗਤ ਬੈਠੇ ਹਨ। ਗੋਰਾ ਨੇ ਕਿਹਾ ਜੀ ਮੈਨੂੰ ਪਰਖ ਕਰਨ ਦੀ ਕੋਈ ਵਿਧੀ ਨਹੀਂ ਆਉਂਦੀ ਮੈਨੂੰ ਤੁਸੀਂ ਦਸ ਦਿਓ ਕਿ ਮੈਂ ਪਰਖ ਕਿਵੇਂ ਕਰਾਂ। ਗਿਆਨੇਸ਼ਵਰ ਨੇ ਕਿਹਾ ਇਹ ਪਰਖ ਕਰਨੀ ਕਿਹੜੀ ਔਖੀ ਹੈ ਜਿਵੇਂ ਤੁਸੀਂ ਆਪਣੇ ਬਣਾਏ ਹੋਏ ਭਾਂਡਿਆਂ ਦੀ ਥਾਪੀ ਨਾਲ ਪਰਖ ਕਰਦੇ ਹੋ ਉਸ ਤਰ੍ਹਾਂ ਹੀ ਇਨ੍ਹਾਂ ਦੇ ਮਥੇ ਤੋਂ ਇਨ੍ਹਾਂ ਦੀ ਪਰਖ ਕਰੋ। ਗੋਰਾ ਘੁਮਿਆਰ ਸਾਰਿਆਂ ਭਗਤਾਂ ਦੇ ਮਥੇ ਤੇ ਇਕ ਇਕ ਥਾਪੀ ਮਾਰਦੇ ਚਲੇ ਗਏ ਜਦੋਂ ਉਨ੍ਹਾਂ ਨਾਮਦੇਵ ਜੀ ਨੂੰ ਥਾਪੀ ਮਾਰੀ ਤਾਂ ਉਹ ਅਗੋਂ ਬੜੇ ਕ੍ਰੋਧ ਵਿਚ ਗੋਰਾ ਨੂੰ ਆਖਣ ਲਗੇ ਤੁਸੀਂ ਭਗਤਾਂ ਵਿਚ ਇਹ ਬੜੇ ਗਲਤ ਤਰੀਕੇ ਨਾਲ ਪਰਖ ਕਰ ਰਹੇ ਹੋ ਇਹ ਮੂਰਖਾਂ ਵਾਲਾ ਕੰਮ ਹੈ ਤੇ ਹੋਰ ਵੀ ਕਈ ਭੈੜੇ ਸ਼ਬਦ ਬੋਲੇ। ਗੋਰਾ ਨੇ ਗਿਆਨੇਸ਼ਵਰ ਨੂੰ ਆਕੇ ਕਿਹਾ ਕਿ ਇਨ੍ਹਾਂ ਸਭਨਾਂ ਭਗਤਾਂ

ਵਿਚ ਸਿਰਫ ਨਾਮ ਦੇਵ ਹੀ ਗੁਰੂ ਤੋਂ ਬਗੈਰ ਹੈ। ਤਦ ਗਿਆਨੇਸ਼ਵਰ ਨੇ ਨਾਮਦੇਵ ਨੂੰ ਸਦਕੇ ਕਿਹਾ ਕਾਕਾ ਸਭ ਤੋਂ ਪਹਿਲਾਂ ਤੁਸੀਂ ਗੁਰੂ ਧਾਰਨ ਕਰੋ ਤਾਂ ਨਾਮਦੇਵ ਜੀ ਨੇ ਕਿਹਾ ਗੁਰੂ ਕੀ ਹੁੰਦਾ ਹੈ। ਗਿਆਨੇਸ਼ਵਰ ਨੇ ਕਿਹਾ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ, ਤੁਸੀਂ ਗੁਰੂ ਧਾਰਨ ਨਹੀਂ ਕੀਤਾ ਇਸ ਕਰਕੇ ਭਗਤਾਂ ਦੀ ਮੰਡਲੀ ਵਿਚੋਂ ਉਠ ਜਾਉ।

ਕਾਂਡ ਚੌਧਵਾਂ

# ਭਗਤ ਵਿਰਲਾਪ ਕਰਨਾ, ਪ੍ਰਭੂ ਪ੍ਰੀਖਿਆ ਲੈਣੀ

ਭਗਤ ਨਾਮਦੇਵ ਜੀ ਨੂੰ ਜਦੋਂ ਗਿਆਨੇਸ਼ਵਰ ਜੀ ਨੇ ਭਗਤਾਂ ਵਿਚੋਂ ਨਿਗੁਰਾ ਕਹਿਕੇ ਉਠਾ ਦਿਤਾ ਤਾਂ ਉਹ ਅਤੀ ਦੁਖੀ ਹੋਏ ਬਿਠਲ ਭਗਵਾਨ ਦੇ ਮੰਦਰ ਗਏ ਤੇ ਉਸਦੇ ਚਰਨਾਂ ਤੇ ਸਿਰ ਰਖਕੇ ਰੋਣ ਲਗ ਪਏ, ਪ੍ਰਭੂ ਜਾਣੀ ਜਾਣ ਸਨ ਉਨ੍ਹਾਂ ਫਿਰ ਵੀ ਨਾਮਦੇਵ ਨੂੰ ਕਿਹਾ ਕੀ ਗਲ ਹੋਈ ਤੂੰ ਅਜ ਏਡੇ ਵਿਰਲਾਪ ਵਿਚ ਕਿਉਂ ਹੈਂ ? ਨਾਮਦੇਵ ਨੇ ਕਿਹਾ, ਭਗਵਾਨ ਏਨਾ ਚਿਰ ਮੈਂ ਤੇਰੀ ਸੇਵਾ ਕੀਤੀ ਤੇ ਅਜ ਮੈਨੂੰ ਨਿਗੁਰਾ ਕਹਿਕੇ ਭਗਤਾਂ ਦੀ ਮੰਡਲੀ ਵਿਚੋਂ ਉਠਾ ਦਿਤਾ ਮੇਰੀ ਬੇਇਜ਼ਤੀ ਕੀਤੀ। ਮੈਨੂੰ ਇਸ ਗਲ ਦਾ ਬੜਾ ਦੁਖ ਹੈ ਮੇਰਾ ਜੀਅ ਕਰਦਾ ਹੈ ਕਿ ਮੈਂ ਆਪਣੇ ਜੀਵਨ ਦਾ ਅੰਤ ਕਰ ਲਵਾਂ। ਬਿਠੁਲ ਪ੍ਰਭੂ ਨਾਮਦੇਵ ਦੇ ਇਹ ਬਚਨ ਸੁਣਕੇ ਬੋਲੇ, ਨਾਮਦੇਵ ਜੇਕਰ ਤੈਨੂੰ ਭਗਤਾਂ ਸੰਤਾਂ ਨੇ ਗੁਰੂ ਹੀਣ ਕਹਿਕੇ ਆਪਣੀ ਮੰਡਲੀ ਵਿਚੋਂ ਉਠਾ ਦਿਤਾ ਤੇ ਕੀ ਹੋਇਆ ਵੈਸੇ ਵੀ ਤੂੰ ਅਗਿਆਨ ਹੀਣ ਹੈਂ ਇਸ ਵਾਸਤੇ ਤੈਨੂੰ ਗੁਰੂ ਧਾਰਨ ਕਰਨਾ ਹੀ ਪਵੇਗਾ। ਨਾਮਦੇਵ ਜੀ ਕਹਿਣ ਲਗੇ ਪ੍ਰਭੂ ਮੈਨੂੰ ਗੁਰੂ ਧਾਰਨ ਕਰਨ ਦੀ ਕੀ ਲੋੜ ਹੈ ਜਦੋਂ ਤੁਸੀਂ ਮੈਨੂੰ ਸਾਕਾਰ ਰੂਪ ਵਿਚ ਦਰਸ਼ਨ ਦੇਂਦੇ ਹੋ ਤੇ ਮੇਰਾ ਲਿਆਂਦਾ ਨਿਵੇਦ ਗ੍ਰਹਿਣ ਕਰਦੇ ਹੋ ਜੇਕਰ ਮੈਨੂੰ ਤੁਹਾਡੀ ਪੂਜਾ ਕਰਕੇ ਤੁਹਾਡੇ ਦਰਸ਼ਨ ਪ੍ਰਾਪਤ ਕਰਨ ਦਾ ਗਿਆਨ ਹੈ ਤਾਂ ਮੈਂ ਗੁਰੂ ਧਾਰਨ ਕਿਉਂ ਕਰਾਂ। ਨਾਮਦੇਵ ਕੀ ਤੂੰ ਸਮਝਦਾ ਹੈਂ ਕਿ ਮੇਰਾ ਸਿਰਫ ਇਹ

ਇਕ ਹੀ ਰੂਪ ਹੈ ? ਨਹੀਂ, ਮੇਰੇ ਹੋਰ ਅਨੇਕਾਂ ਰੂਪ ਹਨ, ਅਸੀਂ ਤੇਰਾ ਇਮ-ਤਿਹਾਨ ਲੈਂਦੇ ਹਾਂ ਜੇਕਰ ਤੂੰ ਮੈਨੂੰ ਹੋਰ ਰੂਪ ਵਿਚ ਪਹਿਚਾਨ ਲਵੇਂਗਾ ਤਾਂ ਮੈਂ ਸਮਝ ਲਵਾਂਗਾ ਕਿ ਤੈਨੂੰ ਪੂਰਾ ੨ ਗਿਆਨ ਹੈ ਤੇ ਤੈਨੂੰ ਗੁਰੂ ਧਾਰਨ ਕਰਨ ਦੀ ਕੋਈ ਲੋੜ ਨਹੀਂ । ਨਾਮਦੇਵ ਨੇ ਕਿਹਾ ਚਲੋ ਤੁਸੀਂ ਆਪਣੇ ਕਿਸੇ ਵੀ ਹੋਰ ਰੂਪ ਵਿਚ ਮੈਨੂੰ ਮਿਲੋ ਤੁਹਾਨੂੰ ਜ਼ਰੂਰ ਹੀ ਪਹਿਚਾਨ ਲਵਾਂਗਾ । ਵਿਠੁਲ ਭਗਵਾਨ ਨੇ ਕਿਹਾ ਤੂੰ ਕਲ ਸਾਬਤੇ ਮਾਲੀ ਨੂੰ ਨਾਲ ਲੈਕੇ ਭੀਮਾ ਨਦੀ ਕੰਢੇ ਬੈਠਣਾ ਮੈਂ ਉਥੇ ਆਵਾਂਗਾ । ਅਗਲੀ ਸਵੇਰ ਨਾਮਦੇਵ ਤੇ ਸਾਬਤਾ ਮਾਲੀ ਨਦੀ ਕੰਢੇ ਬੈਠਕੇ ਭਗਵਾਨ ਦੀ ਉਡੀਕ ਕਰਨ ਲਗੇ ਕੁਝ ਸਮੇਂ ਪਿਛੋਂ ਉਥੇ ਇਕ ਫਕੀਰ ਆਪਣੇ ਨਾਲ ਇਕ ਕੁਤੀ ਲੈਕੇ ਆ ਗਿਆ ਤੇ ਉਨ੍ਹਾਂ ਦੋਹਾਂ ਲਾਗੇ ਹੀ ਆਕੇ ਬੈਠ ਗਿਆ । ਸਾਬਤਾ ਮਾਲੀ ਸਮਝ ਗਿਆ ਕਿ ਭਗਵਾਨ ਫਕੀਰ ਦੇ ਭੇਸ ਵਿਚ ਕਾਮਧੇਨ ਗਊ ਨੂੰ ਕੁਤੀ ਦਾ ਰੂਪ ਧਾਰਨ ਕਰਕੇ ਆਏ ਹਨ ਪਰ ਨਾਮਦੇਵ ਨੂੰ ਇਸ ਗਲ ਦਾ ਬਿਲਕੁਲ ਪਤਾ ਨਾ ਚਲ ਸਕਿਆ। ਤਦ ਫਕੀਰ ਨੇ ਆਪਣੀ ਚਿਲਮ (ਹੁਕੇ) ਨੂੰ ਸੁਲਗਾਇਆ ਤੇ ਸਾਬਤੇ ਮਾਲੀ ਨੂੰ ਪੁਛਿਆ ਕਿਉਂ ਭਾਈ ਤੂੰ ਚਿਲਮ ਪੀਏਂਗਾ ਤਾਂ ਸਾਬਤ ਨੇ ਹਾਂ ਕਹਿਕੇ ਫਕੀਰ ਕੋਲੋਂ ਚਿਲਮ ਫੜਕੇ ਪੀਣੀ ਸ਼ੁਰੂ ਕਰ ਦਿਤੀ । ਨਾਮਦੇਵ ਨੇ ਸਾਬਤੇ ਨੂੰ ਕਿਹਾ ਤੂੰ ਇਹ ਕੀ ਕਰ ਰਿਹਾ ਹੈ ਇਕ ਫਕੀਰ ਹਥੋਂ ਚਿਲਮ ਪੀ ਰਿਹਾ ਹੈਂ ਤਦ ਸਾਬਤੇ ਨੇ ਕਿਹਾ ਮੈਨੂੰ ਚਿਲਮ ਪੀਣ ਦੀ ਇਛਾ ਪ੍ਰਗਟ ਹੋਈ ਸੀ ਉਹ ਮੇਰੀ ਪੂਰੀ ਹੋ ਗਈ ਤਦ ਫਕੀਰ ਆਪਣੀ ਝੋਲੀ ਵਿਚੋਂ ਛੋਟੇ ੨ ਰੋਟੀ ਦੇ ਟੁਕੜੇ ਕਢਕੇ ਆਪਣੇ ਠੂਠੇ ਵਿਚ ਪਾਏ ਤੇ ਕੁਤੀ ਦਾ ਦੁਧ ਚੋਕੇ ਆਪਣਾ ਠੂਠਾ ਭਰ ਲਿਆ ਤੇ ਫਿਰ ਸਾਬਤੇ ਨੂੰ ਪੁਛਿਆ ਭਾਈ ਤੂੰ ਦੁਧ ਪੀਏਂਗਾ ਤਾਂ ਸਾਬਤੇ ਦੇ ਦਿਲ ਵਿਚ ਖਿਆਲ ਆਇਆ ਕਿ ਕਾਮਧੇਨ ਗਊ ਦਾ ਦੁਧ ਪੀਣ ਲਈ ਮੌਕਾ ਮਿਲਿਆ ਹੈ ਉਸ ਨੇ ਝਟ ਹੀ ਕਹਿ ਦਿਤਾ ਹਾਂ ਮੈਂ ਦੁਧ ਪੀਵਾਂਗਾ ਤੇ ਸਾਬਤੇ ਨੇ ਫਕੀਰ ਕੋਲੋਂ ਦੁਧ ਵਾਲਾ ਠੂਠਾ ਫੜ ਲਿਆ, ਇਸ ਪਰ ਨਾਮਦੇਵ ਨੇ ਸਾਬਤੇ ਮਾਲੀ ਨੂੰ ਕਿਹਾ ਕਿ ਤੂੰ ਕੀ ਕਰ ਰਿਹਾ ਹੈ ਇਕ ਫਕੀਰ ਦੀ ਮੰਗ ਕੇ ਲਿਆਂਦੀ ਰੋਟੀ ਤੇ ਕੁਤੀ ਦਾ ਦੁਧ ਪੀਣ ਲਈ ਵੀ ਤੂੰ ਤਿਆਰ ਹੋ ਗਿਆ

ਹੈ ਇਸ ਪਰ ਨਾਮਦੇਵ ਗੁਸੇ ਨਾਲ ਉਠਕੇ ਭਗਵਾਨ ਦੇ ਮੰਦਰ ਗਿਆ ਤੇ ਪ੍ਰਭੂ ਨੂੰ ਜਾਕੇ ਆਖਣ ਲਗਾ ਭਗਵਾਨ ਤੁਸੀਂ ਬੜੀ ਆਉਣ ਵਿਚ ਦੇਰ ਕਰ ਦਿਤੀ ਤੇ ਮੈਂ ਤੇ ਸਾਬਤਾ ਤੁਹਾਡੀ ਉਡੀਕ ਵਿਚ ਬੈਠੇ ਸੀ ਤਾਂ ਇਕ ਫਕੀਰ ਕੁਤੀ ਲੈਕੇ ਆ ਗਿਆ, ਨਾਮਦੇਵ ਨੇ ਸਾਰੀ ਕਹਾਣੀ ਭਗਵਾਨ ਨੂੰ ਸੁਣਾ ਦਿਤੀ ਤਦ ਪ੍ਰਭੂ ਨੇ ਨਾਮਦੇਵ ਨੂੰ ਕਿਹਾ, ਨਾਮਦੇਵ ਜੀ ਤੁਸੀਂ ਗੁਰੂ ਧਾਰਨ ਕਰ ਲਵੋ, ਨਾਮਦੇਵ ਜੀ ਕਹਿਣ ਲਗੇ ਪ੍ਰਭੂ ਜੀ ਮੇਰਾ ਤੁਹਾਡਾ ਬਚਨ ਸੀ ਕਿ ਮੈਨੂੰ ਹੋਰ ਰੂਪ ਵਿਚ ਜੇਕਰ ਤੂੰ ਨਾ ਪਹਿਚਾਨ ਸਕੇਂਗਾ ਤਾਂ ਤੈਨੂੰ ਗੁਰੂ ਧਾਰਨ ਕਰਨਾ ਪਵੇਗਾ ਸੋ ਮੈਂ ਤੁਹਾਨੂੰ ਤੁਹਾਡੀ ਦਸੀ ਹੋਈ ਥਾਂ ਤੇ ਕਾਫੀ ਚਿਰ ਉਡੀਕ ਕੇ ਆਇਆ ਹਾਂ ਪਰ ਤੁਸੀਂ ਆਪਣੇ ਕਿਸੇ ਹੋਰ ਰੂਪ ਵਿਚ ਉਥੇ ਆਏ ਹੀ ਨਹੀਂ ਤਦੋਂ ਪ੍ਰਭੂ ਨੇ ਕਿਹਾ, ਨਾਮਦੇਵ ਉਹ ਕੁਤੀ ਵਾਲਾ ਫਕੀਰ ਕੌਣ ਸੀ ਉਹ ਮੈਂ ਤੇ ਮੇਰੇ ਨਾਲ ਕਾਮਧੇਨ ਗਊ ਸੀ। ਇਸ ਤੇ ਨਾਮਦੇਵ ਜੀ ਕਹਿਣ ਲਗੇ ਕੀ ਹੋਇਆ ਪ੍ਰਭੂ ਜੇਕਰ ਇਕ ਵਾਰ ਮੈਂ ਨਹੀਂ ਪਹਿਚਾਨ ਸਕਿਆ ਤੁਸੀਂ ਹੁਣ ਕਿਸੇ ਰੂਪ ਵਿਚ ਆਕੇ ਇਹ ਪਰਖ ਕਰ ਲਵੋ। ਤਦ ਪ੍ਰਭੂ ਜੀ ਨੇ ਨਾਮਦੇਵ ਨੂੰ ਕਿਹਾ ਕਿ ਤੁਸੀਂ ਦੋਵੇਂ ਕਲ ਫਿਰ ਉਸੇ ਜਗਾ ਨਦੀ ਕਿਨਾਰੇ ਬੈਠਣਾ ਮੈਂ ਉਥੇ ਹੀ ਆਵਾਂਗਾ। ਅਗਲੇ ਦਿਨ ਨਾਮਦੇਵ ਤੇ ਸਾਬਤਾ ਮਾਲੀ ਨਦੀ ਕਿਨਾਰੇ ਜਾ ਬੈਠੇ ਥੋੜੇ ਹੀ ਸਮੇਂ ਪਿਛੋਂ ਇਕ ਪਠਾਣ ਘੋੜੇ ਤੇ ਚੜ੍ਹਾ ਆ ਰਿਹਾ ਸੀ ਤਾਂ ਨਾਮਦੇਵ ਨੇ ਸਾਬਤੇ ਨੂੰ ਕਿਹਾ ਕਿ ਇਹ ਕੋਈ ਡਾਕੂ ਆ ਰਿਹਾ ਹੈ ਆਪਾਂ ਨਸ ਚਲੀਏ। ਸਾਬਤੇ ਨੇ ਕਿਹਾ ਕਿ ਮੈਂ ਤੇ ਨਠ ਨਹੀਂ ਸਕਦਾ ਜੋ ਹੋਵੇਗਾ ਦੇਖਾ ਜਾਵੇਗਾ ਏਨੇ ਚਿਰ ਨੂੰ ਪਠਾਣ ਨੇ ਦੋਹਾਂ ਲਾਗੇ ਆਣਕੇ ਗਰਜਵੀਂ ਅਵਾਜ਼ ਵਿਚ ਕਿਹਾ ਤੁਸੀਂ ਕੌਣ ਹੋ? ਨਾਮਦੇਵ ਸਾਬਤੇ ਨੂੰ ਉਥੇ ਛਡਕੇ ਮੰਦਰ ਵਲ ਭਜ ਤੁਰਿਆ ਤੇ ਪ੍ਰਭੂ ਨੂੰ ਪਠਾਣ ਵਾਲੀ ਸਾਰੀ ਕਹਾਣੀ ਸੁਣਾਈ ਤੇ ਕਿਹਾ ਕਿ ਸਾਬਤੇ ਦਾ ਪਤਾ ਨਹੀਂ ਉਸ ਡਾਕੂ ਪਠਾਣ ਨੇ ਕੀ ਹਾਲ ਕੀਤਾ ਹੋਵੇਗਾ। ਏਨੇ ਚਿਰ ਨੂੰ ਸਾਬਤਾ ਵੀ ਮੰਦਰ ਵਿਚ ਆ ਗਿਆ ਤਾਂ ਨਾਮਦੇਵ ਨੇ ਸਾਬਤੇ ਨੂੰ ਪੁਛਿਆ ਉਹ ਪਠਾਣ ਕਿਥੇ ਹੈ, ਤਦ ਸਾਬਤੇ ਨੇ ਕਿਹਾ ਉਹ ਪਠਾਣ ਕੋੜ੍ਹਾ ਸੀ ਉਹ ਪ੍ਰਭੂ ਨੇ ਆਪਣਾ ਭੇਸ ਹੀ

ਉਹ ਧਾਰਨ ਕੀਤਾ ਸੀ ਇਸਤੇ ਨਾਮਦੇਵ ਬਹੁਤ ਸ਼ਰਮਿੰਦਾ ਹੋਇਆ ਤੇ ਪ੍ਰਭੂ ਨੂੰ ਆਖਣ ਲਗਾ ਪ੍ਰਭੂ ਜੀ ਮੈਨੂੰ ਆਖਰੀ ਇਕ ਮੌਕਾ ਹੋਰ ਦਿਓ ਪਰ ਤੁਸੀਂ ਆਪਣੇ ਨਾਲ ਰੁਕਮਣੀ ਜੀ ਨੂੰ ਵੀ ਲੈਕੇ ਆਉਣਾ ਤਦ ਭਗਵਾਨ ਨੇ ਕਿਹਾ ਤੂੰ ਕਲ ਇਕਲਾ ਹੀ ਪਦਮ ਤਲਾ ਦੇ ਕਿਨਾਰੇ ਸਾਨੂੰ ਉਡੀਕਣਾ ਮੈਂ ਉਥੇ ਰੁਕਮਣੀ ਸਮੇਤ ਆਵਾਂਗਾ ਤਦ ਤੂੰ ਮੈਨੂੰ ਪਹਿਚਾਨਣਾ। ਅਗਲੇ ਦਿਨ ਜਦੋਂ ਨਾਮ ਦੇਵ ਜੀ ਤਲਾ ਕੰਢੇ ਪ੍ਰਭੂ ਦੀ ਉਡੀਕ ਕਰ ਰਹੇ ਸਨ ਤਾਂ ਇਕ ਲੁਹਾਰ ਆਪਣੀ ਲੁਹਾਰਨ ਦੇ ਬਚੇ ਤੇ ਇਕ ਮਝ ਨੂੰ ਲੈਕੇ ਆ ਗਿਆ, ਉਸਨੇ ਆਪਣਾ ਡੇਰਾ ਨਾਮਦੇਵ ਜੀ ਦੇ ਲਾਗੇ ਹੀ ਲਾਕੇ ਲੁਹਾਰਨ ਨੂੰ ਭੋਜਣ ਬਨਾਉਣ ਲਈ ਕਿਹਾ, ਲੁਹਾਰਨ ਨੇ ਕਿਹਾ ਕਿ ਰੋਟੀ ਖਾਣ ਨੂੰ ਸਬਜ਼ੀ ਕੀ ਬਣਾਵਾਂ ਤਾਂ ਲੁਹਾਰ ਨੇ ਕਿਹਾ ਮੁਰਗੀ ਬਣਾ ਲਵੇ ਤਦ ਲੁਹਾਰਨ ਨੇ ਕਿਹਾ ਮੁਰਗੀ ਨਾਲ ਭਾਂਡਾ ਨਹੀਂ ਭਰ ਰਿਹਾ ਤਾਂ ਲੁਹਾਰ ਨੇ ਵਾਰੀ ਵਾਰੀ ਮਝ ਤੇ ਬੱਚੇ ਵੀ ਕਟਵਾਕੇ ਭਾਂਡੇ ਵਿਚ ਪਵਾ ਦਿਤੇ ਤਦ ਵੀ ਲੁਹਾਰਨ ਨੇ ਕਿਹਾ ਕਿ ਅਜੇ ਵੀ ਭਾਂਡਾ ਨਹੀਂ ਭਰ ਰਿਹਾ ਤਦ ਲੁਹਾਰ ਨੇ ਕਿਹਾ ਮੈਨੂੰ ਬਹੁਤ ਭੁਖ ਲਗੀ ਹੈ ਜੇਕਰ ਭਾਂਡਾ ਨਹੀਂ ਭਰ ਰਿਹਾ ਤਾਂ ਨਾਮਦੇਵ ਵਲ ਉਂਗਲ ਕਰਕੇ ਕਿਹਾ ਉਸ ਬਾਲਕ ਨੂੰ ਵਿਚ ਪਾ ਲੈ, ਇਹ ਵੇਖਕੇ ਨਾਮਦੇਵ ਭਜਾ ਤੇ ਘਬਰਾਇਆ ਹੋਇਆ ਮੰਦਰ ਆ ਗਿਆ, ਪ੍ਰਭੂ ਦੇ ਚਰਨਾਂ ਵਿਚ ਇਹ ਸਾਰੀ ਕਹਾਣੀ ਸੁਣਾਈ ਕਿ ਪ੍ਰਭੂ ਤੁਸੀਂ ਤੇ ਆਏ ਨਹੀਂ ਉਥੇ ਇਕ ਦੇਉ ਆਪਣੀ ਜਨਾਨੀ ਪਰੇਤ ਨੂੰ ਲੈਕੇ ਆ ਗਿਆ ਮੈਂ ਤੇ ਆਪਣੀ ਜਾਨ ਬਚਾਕੇ ਮਸਾਂ ਤੁਹਾਡੇ ਕੋਲ ਆਇਆ ਹਾਂ, ਪ੍ਰਭੂ ਨੇ ਕਿਹਾ ਉਹ ਦਾਨਵ ਮੈਂ ਤੇ ਪਰੇਤ ਰੁਕਮਣੀ ਸੀ ਇਹ ਸੁਣਕੇ ਨਾਮਦੇਵ ਨੇ ਪ੍ਰਭੂ ਅਗੇ ਸੀਸ ਨਿਵਾਕੇ ਕਿਹਾ ਪ੍ਰਭੂ ਸਚ ਹੀ ਮੈਂ ਗਿਆਨ ਹੀਣ ਹਾਂ ਮੈਨੂੰ ਗੁਰੂ ਧਾਰਨ ਕਰਨਾ ਹੀ ਪਵੇਗਾ। ਤੁਸੀਂ ਮੈਨੂੰ ਦਸੋ ਕਿ ਮੈਂ ਕਿਸਨੂੰ ਆਪਣਾ ਗੁਰੂ ਬਣਾਵਾਂ। ਪ੍ਰਭੂ ਨੇ ਕਿਹਾ ਗੋਦਾਵਰੀ ਨਦੀ ਕੰਢੇ ਔਂਦਿਆਂ ਨਾਗ ਨਾਥ ਦੇ ਤੀਰਥ ਇਕ ਵਿਸੋਭਾ ਖੇਚਰ ਨਾਮੀ ਸੰਤ ਰਹਿੰਦਾ ਹੈ ਤੂੰ ਉਸਨੂੰ ਆਪਣਾ ਗੁਰੂ ਧਾਰਨ ਕਰ। ਤਦ ਨਾਮਦੇਵ ਨੇ ਕਿਹਾ, ਪ੍ਰਭੂ ਏਡੀ ਦੂਰ ਮੈਂ ਇਕਲਾ ਕਿਵੇਂ ਜਾਵਾਂਗਾ ਤੁਸੀਂ ਮੇਰੇ ਨਾਲ ਚਲੋ,

ਨਾਮਦੇਵ ਨੇ ਜਿਦ ਕਰਕੇ ਪ੍ਰਭੂ ਨੂੰ ਨਾਲ ਜਾਣ ਵਾਸਤੇ ਹੀ ਤਿਆਰ ਕਰ ਲਿਆ। ਨਾਮਦੇਵ ਨੇ ਇਹ ਸਾਰੀ ਗਲ ਆਪਣੀ ਮਾਤਾ ਪਿਤਾ ਨੂੰ ਦਸੀ ਕਿ ਮੈਂ ਗੁਰੂ ਧਾਰਨ ਕਰਨ ਲਈ ਗੋਦਾਵਰੀ ਨਦੀ ਕੰਢੇ ਨਾਗ ਨਾਥ ਦੇ ਮੰਦਰ ਜਾ ਰਿਹਾ ਹਾਂ, ਤਾਂ ਉਸਦੇ ਮਾਤਾ ਪਿਤਾ ਨੇ ਕਿਹਾ ਏਡੀ ਦੂਰ ਤੂੰ ਇਕਲਾ ਕਿਵੇਂ ਜਾਵੇਂਗਾ ਅਸੀਂ ਤੇਰੇ ਨਾਲ ਚਲਾਂਗੇ ਤਾਂ ਨਾਮਦੇਵ ਨੇ ਕਿਹਾ ਤੁਸੀਂ ਮੇਰੇ ਜਾਣ ਦੀ ਤਿਆਰੀ ਕਰੋ ਮੇਰੇ ਨਾਲ ਭਗਵਾਨ ਆਪ ਜਾ ਰਹੇ ਹਨ।

ਕਾਂਡ ਪੰਦਰ੍ਹਵਾਂ

# ਭਗਤ ਜੀ ਨੇ ਗੁਰੂ ਧਾਰਨ ਕਰਨਾ

ਭਗਤ ਨਾਮਦੇਵ ਜੀ ਆਪਣੇ ਮਾਤਾ ਪਿਤਾ ਨੂੰ ਕਹਿਕੇ ਵਿਠੁਲ ਪ੍ਰਭੂ ਦੇ ਸੰਗ ਛਿਡਿਆਂ ਨਾਗ ਨਾਥ ਜੀ ਦੇ ਮੰਦਰ ਨੂੰ ਚਲ ਪਏ, ਲੰਮਾਂ ਪੰਧ ਮੁਕਾ ਕੇ ਜਦੋਂ ਮੰਦ੍ਰ ਲਾਗੇ ਪਹੁੰਚੇ ਤਾਂ ਭਗਵਾਨ ਜੀ ਆਪ ਪਿਛੇ ਰਹੇ ਤੇ ਨਾਮਦੇਵ ਨੂੰ ਵਿਸੋਬਾ ਖੇਚਰ ਪਾਸ ਭੇਜਿਆ। ਵਿਸੋਬਾ ਖੇਚਰ ਇਹ ਸਭ ਕੁਝ ਜਾਣ ਗਏ ਕਿ ਭਗਵਾਨ ਜੀ ਨਾਮਦੇਵ ਨੂੰ ਮੇਰੇ ਪਾਸ ਭੇਜ ਰਹੇ ਹਨ ਤਾਂ ਉਨ੍ਹਾਂ ਨੇ ਨਾਮਦੇਵ ਦੀ ਪ੍ਰੀਖਿਆ ਲੈਣ ਵਾਸਤੇ ਕੋਹੜੀ ਦਾ ਰੂਪ ਧਾਰਕੇ ਮੰਦਰ ਵਿਚ ਸ਼ਿਵਲਿੰਗ ਉਤੇ ਪੈਰ ਰਖਕੇ ਲੰਮੇ ਪੈ ਗਏ, ਜਦੋਂ ਨਾਮਦੇਵ ਜੀ ਮੰਦਰ ਪਹੁੰਚੇ ਇਹ ਸਭ ਕੁਝ ਵੇਖਕੇ ਹੈਰਾਨ ਹੋ ਗਏ ਤੇ ਉਸ ਕੋੜੀ ਨੂੰ ਆਖਣ ਲਗੇ, ਇਹ ਤੁਸੀਂ ਮੰਦਰ ਵਿਚ ਕਿਡਾ ਨਰਾਦਰੀ ਵਾਲਾ ਕੰਮ ਕਰ ਰਹੇ ਹੋ ਜੋ ਆਪਣੇ ਪੈਰ ਸ਼ਿਵਲਿੰਗ ਉਪਰ ਰਖੇ ਹੋਏ ਹਨ ਤਾਂ ਵਿਸੋਬਾ ਖੇਚਰ ਨੇ ਕਿਹਾ ਬਾਲਕ ਤੂੰ ਮੇਰੀਆਂ ਲੱਤਾਂ ਚੁਕਕੇ ਉਥੇ ਰਖ ਦੇ, ਜਿਥੇ ਸ਼ਿਵਲਿੰਗ ਨਹੀਂ ਹੈ। ਜਦੋਂ ਨਾਮਦੇਵ ਨੇ ਲੱਤਾਂ ਚੁਕਕੇ ਉਸ ਥਾਂ ਰਖਣ ਲਗਾ ਜਿਥੇ ਸ਼ਿਵਲਿੰਗ ਨਹੀਂ ਹੈ ਤਾਂ ਇਹ ਕੌਤਕ ਵੇਖਕੇ ਹੈਰਾਨ ਰਹਿ ਗਿਆ ਕਿ ਉਹ ਜਿਸ ਪਾਸੇ ਵੀ ਲਤਾਂ ਨੂੰ ਚੁਕਕੇ ਰਖਣ ਲਗਦਾ ਹੈ ਸ਼ਿਵਲਿੰਗ ਉਥੇ ਹੀ ਨਜ਼ਰੀਂ ਆਉਂਦਾ ਹੈ, ਇਸ ਪਰ ਨਾਮਦੇਵ ਨੇ ਵਿਸੋਬਾ ਖੇਚਰ ਦੀਆਂ ਲਤਾਂ ਪਹਿਲੀ ਥਾਂ ਤੇ ਹੀ ਰਖ

ਦਿਤੀਆਂ ਤੇ ਅਸਚਰਜ ਜਿਹੇ ਹੋਕੇ ਵਿਸੋਬਾ ਖੇਚਰ ਬਾਰੇ ਪੁਛਿਆ ਤਦ ਅ
ਜਵਾਬ ਮਿਲਿਆ ਕਿ ਵਿਸੋਬਾ ਖੇਚਰ ਮੈਂ ਹੀ ਹਾਂ ਇਹ ਵੇਖਕੇ ਨਾਮਦੇਵ ਜ
ਬੜੇ ਹੈਰਾਨ ਹੋਏ ਤੇ ਦਿਲ ਵਿਚ ਸੋਚਣ ਲਗੇ ਇਸ ਸਭ ਖੌਰੇ ਵਿਠ
ਭਗਵਾਨ ਮੇਰੀ ਪ੍ਰੀਖਿਆ ਲੈ ਰਹੇ ਹਨ ਫਿਰ ਸੋਚਣ ਲਗੇ ਕਿ ਭਗਵਾਨ ਨੇ
ਵਿਸੋਬਾ ਖੇਚਰ ਜੀਨੂੰ ਗੁਰੂ ਧਾਰਨ ਕਰਨ ਲਈ ਕਿਹਾ ਹੈ ਉਨ੍ਹਾਂਦਾ ਕਹਿਣਾ
ਵੀ ਤੇ ਨਹੀਂ ਮੋੜ ਸਕਦਾ ਹੁਣ ਤੇ ਇਨ੍ਹਾਂਨੂੰ ਹੀ ਗੁਰੂ ਧਾਰਨ ਕਰਕੇ ਗਿਆਨ
ਪ੍ਰਾਪਤ ਕਰਨਾ ਪਵੇਗਾ ਤਦ ਉਨ੍ਹਾਂ ਨੇ ਵਿਸੋਬਾ ਖੇਚਰ ਜੀ ਨੂੰ ਕਿਹਾ ਮੇਰਾ
ਨਾਂ ਨਾਮਦੇਵ ਹੈ ਤੇ ਪੰਡਰ ਪੁਰ ਤੋਂ ਆਇਆ ਹਾਂ ਮੈਨੂੰ ਤੁਹਾਨੂੰ ਗੁਰੂ ਧਾਰਨ
ਕਰਨਾ ਹੈ ਇਸ ਪਰ ਵਿਸੋਬਾ ਜੀ ਨੇ ਕਿਹਾ ਕਿ ਮੈਂ ਪਹਿਲਾਂ ਚਾਨਣ ਵਿਚ
ਖੜੇ ਮੈਂ ਤੁਹਾਨੂੰ ਬਾਹਰ ਜਾਕੇ ਸਾਰੀ ਗਲ ਦਸਾਂਗਾ ਕਿਉਂਕਿ ਮੇਰਾ ਸਰੀਰ
ਬ੍ਰਿਧ ਹੈ ਤੇ ਆਪ ਉਠਕੇ ਬਾਹਰ ਨਹੀਂ ਜਾ ਸਕਦਾ। ਨਾਮਦੇਵ ਜੀਨੇ ਆਪ
ਆਸਰਾ ਦੇਕੇ ਵਿਸੋਬਾ ਜੀਨੂੰ ਬਾਹਰ ਆਂਦਾ। ਇਸ ਪਰ ਵਿਸੋਬਾ ਖੇਚਰ ਜੀ
ਦੇ ਦਿਲ ਤੇ ਬੜਾ ਅਸਰ ਹੋਇਆ ਕਿ ਇਸ ਬਾਲਕ ਵਿਚ ਏਨੀ ਨਿਮ੍ਰਤਾ ਹੈ
ਮੇਰੇ ਇਸ ਤਰ੍ਹਾਂ ਦੇ ਸਰੀਰ ਦਾ ਵੀ ਇਸ ਕੋਈ ਬੁਰਾ ਨਹੀਂ ਮਨਾਇਆ।
ਨਾਮਦੇਵ ਜੀ ਨੇ ਵਿਸੋਬਾ ਜੀ ਨੂੰ ਗੁਰੂ ਧਾਰਨ ਕਰਕੇ ਗਿਆਨ ਦੀ ਪ੍ਰਾਪਤੀ
ਲਈ ਕਿਹਾ ਤਾਂ ਉਸਨੇ ਨਾਮਦੇਵ ਨੂੰ ਆਪਣੇ ਸਾਹਮਣੇ ਬਿਠਾਕੇ ਅੱਖਾਂ
ਮੀਟਣ ਲਈ ਕਿਹਾ ਤੇ ਨਾਲ ਹੀ ਗਿਆਨ ਪ੍ਰਤੀ ਸਮਝਾਉਣ ਲਗੇ, ਮਨੁਖ
ਦਾ ਆਤਮਕ ਸੁਖ ਮਨੁਖ ਦੇ ਆਪਣੇ ਪਾਸ ਹੀ ਹੈ, ਜਿਸ ਵਕਤ ਚਿਤ
ਆਤਮਕ ਰੂਪ ਵਿਚ ਲੀਨ ਹੋ ਜਾਂਦਾ ਹੈ ਤੇ ਈਸ਼ਵ੍ਰ ਨਾਲ ਉਹ ਸਰੂਪ ਇਕ
ਹੋ ਜਾਂਦਾ ਹੈ ਜਿਸ ਵਕਤ ਜੀਵ ਦਾ ਰੂਪ ਪ੍ਰਭੂ ਨਾਲ ਇਕ ਹੋ ਗਿਆ ਤਾਂ ਉਹ
ਬ੍ਰਹਮ ਦਾ ਰੂਪ ਬਣ ਜਾਂਦਾਹੈ ਸਭ ਤੋਂ ਵੱਡਾ ਗਿਆਨ ਇਹ ਹੈ ਕਿ ਆਪਣੇ
ਮੁਖੋਂ ਹਰੀ ਦਾ ਜਾਪ ਕਰਨ ਤੇ ਸਾਰੇ ਦੁਖਾਂ ਕਲੇਸ਼ਾਂ ਤੇ ਪਾਪਾਂ ਦਾ ਨਾਸ ਹੋ
ਜਾਂਦਾ ਹੈ ਤੇ ਪ੍ਰਭੂ ਦੇ ਸਿਮਰਨ ਕਰਨ ਨਾਲ ਮੁਕਤੀ ਪ੍ਰਾਪਤ ਹੋ ਜਾਂਦੀ ਹੈ।
ਆਪਣੇ ਹਿਰਦੇ ਵਿਚ ਸਿਰਫ ਪ੍ਰਭੂ ਨੂੰ ਹੀ ਵਸਾਓ ਮਾਇਆ ਤੇ ਮੋਹ ਦੇ
ਜਾਲ ਵਿਚ ਨਹੀਂ ਫਸਣਾ ਚਾਹੀਦਾ। ਜਦੋਂ ਇਹ ਸਾਰਾ ਗਿਆਨ ਦੇ ਕੇ

ਨਾਮਦੇਵ ਨੂੰ ਵਿਸੋਬਾ ਖੇਚਰ ਨੇ ਅੱਖਾਂ ਖੋਲਣ ਲਈ ਕਿਹਾ ਤਾਂ ਉਹ ਵੇਖਕੇ ਹੈਰਾਨ ਹੋ ਗਏ ਕਿ ਬ੍ਰਿਧ ਆਦਮੀ ਦੀ ਥਾਂ ਵਿਸੋਬਾ ਖੇਚਰ ਜੀ ਆਪਣੇ ਅਸਲੀ ਰੂਪ ਵਿਚ ਚੰਗੇ ਭਲੇ ਜਵਾਨ ਤੇ ਤੰਦਰੁਸਤ ਦਿਖਾਈ ਦੇ ਰਹੇ ਹਨ। ਨਾਮਦੇਵ ਜੀ ਨੇ ਆਪਣੇ ਗੁਰਾਂ ਦੀ ਚਰਨੀ ਸੀਸ ਨਿਵਾਇਆ ਤੇ ਗੁਰਾਂ ਨੇ ਅਸ਼ੀਰਵਾਦ ਦੇਕੇ ਨਾਮਦੇਵ ਜੀ ਨੂੰ ਆਪਣੇ ਡੇਰੇ ਤੋਂ ਤੋਰਿਆ। ਨਾਮਦੇਵ ਜੀ ਆਣਕੇ ਵਿਠੁਲ ਭਗਵਾਨ ਨੂੰ ਮਿਲੇ ਤੇ ਸ਼ੁਰੂ ਤੋਂ ਲੈ ਕੇ ਅਖੀਰ ਤਕ ਦਾ ਸਾਰਾ ਹਾਲ ਸੁਣਾਇਆ ਤਦ ਪ੍ਰਭੂ ਨੇ ਨਾਮਦੇਵ ਨੂੰ ਕਿਹਾ ਕਿ ਹੁਣ ਤੁਸੀਂ ਗੁਰੂ ਹੀਣ ਤੇ ਗਿਆਨਹੀਣ ਨਹੀਂ ਬਲਕੇ ਗੁਰੂ ਧਾਰਨ ਕਰਕੇ ਗਿਆਨ ਦੀ ਪ੍ਰਾਪਤੀ ਕਰ ਲਈ ਹੈ ਹੁਣ ਤੁਹਾਡਾ ਇਸ ਗਲ ਤੇ ਕੋਈ ਅਪਮਾਨ ਨਹੀਂ ਕਰੇਗਾ। ਨਾਮਦੇਵ ਜੀ ਨੇ ਪ੍ਰਭੂ ਦੀ ਚਰਨੀ ਹਥ ਲਾਇਆ ਤੇ ਦੋਵੇਂ ਖੁਸ਼ੀ ੨ ਪੰਡਰ ਪੁਰ ਨੂੰ ਤੁਰ ਪਏ। ਪੰਡਰ ਪੁਰ ਆਕੇ ਨਾਮਦੇਵ ਜੀ ਨੇ ਆਪਣੀ ਮਾਤਾ ਤੇ ਪਿਤਾ ਦੇ ਚਰਨਾਂ ਤੇ ਪ੍ਰਨਾਮ ਕੀਤੀ ਤੇ ਆਪਣੇ ਗੁਰੂ ਧਾਰਨ ਬਾਰੇ ਤੇ ਗਿਆਨ ਦੀ ਕੀਤੀ ਪ੍ਰਾਪਤੀ ਬਾਰੇ ਸਭ ਕੁਝ ਦਸਿਆ।

ਕਾਂਡ ਸੋਲ੍ਹਵਾਂ

# ਭਗਵਾਨ ਨੇ ਭਗਤ ਦੀ ਪ੍ਰੀਖਿਆ ਕਰਨੀ

ਇਕ ਦਿਨ ਭਗਤ ਜੀ ਨੂੰ ਉਨ੍ਹਾਂ ਦੇ ਪਿਤਾ ਦਾਮਸ਼ੇਟ ਜੀ ਨੇ ਪੰਡਰ ਪੁਰ ਤੋਂ ਦੂਰ ਕਿਸੇ ਕੰਮ ਭੇਜਿਆ ਜਦੋਂ ਉਹ ਵਾਪਸ ਆਏ ਤਾਂ ਉਨ੍ਹਾਂਨੂੰ ਬਹੁਤ ਭੁਖ ਲਗੀ, ਸਾਰੀ ਸਮਗਰੀ ਭੋਜਨ ਵਾਸਤੇ ਉਨ੍ਹਾਂਦੇ ਪਾਸ ਸੀ ਉਹ ਨਦੀ ਕੰਢੇ ਬੈਠਕੇ ਖਾਣ ਵਾਸਤੇ ਭੋਜਨ ਤਿਆਰ ਕਰਨ ਲਗ ਪਏ, ਭੋਜਨ ਤਿਆਰ ਕਰਕੇ ਭਗਤ ਜੀ ਲਾਗੇ ਨਦੀ ਵਿਚ ਇਸ਼ਨਾਨ ਕਰਨ ਲਗ ਪਏ, ਭਗਵਾਨ ਨੇ ਸੋਚਿਆ ਕਿ ਹੁਣ ਨਾਮਦੇਵ ਨੇ ਗੁਰੂ ਧਾਰਨ ਕਰ ਲਿਆ ਹੈ ਹੁਣ ਉਸ ਦੀ ਪਰਖ ਕਰਨੀ ਚਾਹੀਦੀ ਹੈਕਿ ਉਹ ਮੈਨੂੰ ਹੋਰ ਕਿਸੇ ਰੂਪ ਵਿਚ ਪਹਿਚਾਨਦਾ ਹੈ ਕਿ ਨਹੀਂ ਤਾਂ ਪ੍ਰਭੂ ਨੇ ਕੁਤੇ ਦਾ ਰੂਪ ਧਾਰ ਕੇ ਭਗਤ ਜੀ ਦੀਆਂ ਰਟੀਆਂ

ਵਿਚੋਂ ਇਕ ਰੋਟੀ ਚੁਕਕੇ ਪਾਸੇ ਭਜ ਨਿਕਲੇ, ਨਾਮਦੇਵ ਜੀਨੇ ਵੇਖਿਆ ਉਹ ਝਟ ਜਾਣ ਗਏ ਕਿ ਭਗਵਾਨ ਜੀ ਆਪ ਆਏ ਹਨ ਤਾਂ ਉਹ ਸਬਜੀ ਵਾਲਾ ਭਾਂਡਾ ਲੈਕੇ ਕੁਤੇ ਦਾ ਰੂਪ ਧਾਰਨ ਕੀਤੇ ਹੋਏ ਭਗਵਾਨ ਦੇ ਪਿਛੇ ਇੰਜ ਵਾਜਾਂ ਮਾਰਦੇ ਦੌੜੇ, ਭਗਵਾਨ ਜੀ ਠਹਿਰੋ ਮੈਂ ਸਬਜ਼ੀ ਲੈਕੇ ਆ ਰਿਹਾ ਹਾਂ ਤੁਸੀਂ ਸੁਕੀ ਰੋਟੀ ਕਿਵੇਂ ਖਾਓਗੇ, ਭਗਤ ਜੀ ਇਸ ਤਰਾਂ ਉਚੀ ਉਚੀ ਭਗਵਾਨ ਨੂੰ ਵਾਜਾਂ ਦੇਂਦੇ ਉਨ੍ਹਾਂ ਦੇ ਪਿਛੇ ਪਿਛੇ ਦੌੜੇ ਜਾ ਰਹੇ ਸਨ, ਜਦੋਂ ਭਗਵਾਨ ਨੇ ਵੇਖਿਆ ਕਿ ਨਾਮਦੇਵ ਨੂੰ ਹੁਣ ਇਹ ਪੂਰਾ ਗਿਆਨ ਹੋ ਗਿਆ ਹੈ ਤਾਂ ਉਨਾਂ ਨੇ ਨਾਮਦੇਵ ਜੀ ਨੂੰ ਪ੍ਰਤਖ ਰੂਪ ਵਿਚ ਦਰਸ਼ਨ ਦਿਤੇ। ਭਗਤ ਜੀ ਨੇ ਵਿਠਲ ਭਗਵਾਨ ਦੇ ਚਰਨੀ ਹਥ ਲਾਇਆ ਤੇ ਪ੍ਰਭੂ ਜੀ ਬੜੇ ਪ੍ਰਸੰਨ ਹੋਏ ਨਾਮਦੇਵ ਜੀ ਦਾ ਬਣਿਆਂ ਖਾਣਾ ਪ੍ਰਭੂ ਜੀ ਸਵੀਕਾਰ ਕੀਤਾ ਤੇ ਖੁਸ਼ੀ ਖੁਸ਼ੀ ਪੰਡਰ ਪੁਰ ਨੂੰ ਚਲ ਪਏ।

ਕਾਂਡ ਸਤਾਰਵਾਂ

# ਭਗਤ ਜੀ ਦੀ ਮਾਤਾ ਨੇ ਕਾਰੋਬਾਰ ਲਈ ਕਹਿਣਾ

ਭਗਤ ਨਾਮ ਦੇਵ ਜੀ ਹਰ ਵੇਲੇ ਵਿਠੁਲ ਭਗਵਾਨ ਦਾ ਜਾਪ ਹੀ ਕਰਦੇ ਰਹਿੰਦੇ, ਜ਼ਿਆਦਾ ਵਕਤ ਉਹ ਭਗਵਾਨ ਦੇ ਮੰਦਰ ਵਿਚ ਹੀ ਗੁਜ਼ਾਰਦੇ। ਇਸ ਗਲ ਨੂੰ ਉਨ੍ਹਾਂ ਦੀ ਪਤਨੀ ਰਾਜਾ ਬਾਈ ਵੀ ਕਿਸੇ ਹਦ ਤਕ ਠੀਕ ਨਹੀਂ ਸੀ ਸਮਝਦੀ ਉਹ ਇਹ ਤੇ ਨਹੀਂ ਸੀ ਕਹਿੰਦੀ ਕਿ ਭਗਵਾਨ ਦੀ ਪੂਜਾ ਨਾ ਕੀਤੀ ਜਾਵੇ ਪਰ ਇਸ ਗਲ ਤੇ ਤਾਂ ਹਰ ਵਕਤ ਖਿਚ ਖਿਚਾ ਰਹਿੰਦਾ ਸੀ ਕਿ ਭਗਤ ਜੀ ਇਕ ਗ੍ਰਿਹਸਤੀ ਹਨ ਤੇ ਉਸਨੂੰ ਚਲਾਉਣ ਵਾਸਤੇ ਕੋਈ ਕਾਰੋਬਾਰ ਜ਼ਰੂਰ ਕਰਨਾ ਚਾਹੀਦਾ ਹੈ।

ਇਕ ਦਿਨ ਭਗਤ ਜੀ ਦੀ ਮਾਤਾ ਸ੍ਰੀ ਗੋਣਾ ਬਾਈ ਨੇ ਨਾਮਦੇਵ ਨੂੰ ਕਿਹਾ ਕਿ ਤੂੰ ਕੋਈ ਕੰਮ ਕਾਰ ਕਰ ਇਸ ਤਰਾਂ ਜਿਹੜੀ ਤੂੰ ਹਰ ਵੇਲੇ ਪ੍ਰਭੂ ਦੀ ਭਗਤੀ ਹੀ ਕਰਦਾ ਰਹਿੰਦਾ ਹੈਂ ਇਸ ਨਾਲ ਘਰ ਦਾ ਕੰਮ ਕਿਵੇਂ ਚਲੇਗਾ,

ਘਰ ਵਿਚ ਹਰ ਇਕ ਚੀਜ਼ ਦੀ ਜ਼ਰੂਰਤ ਹੁੰਦੀ ਹੈ ਤੇ ਉਸ ਵਾਸਤੇ ਪੈਸੇ ਚਾਹੀਦੇ ਹਨ ਪਰ ਤੂੰ ਕੋਈ ਕੰਮ ਕਾਰ ਹੀ ਨਹੀਂ ਕਰਦਾ, ਇਸ ਤਰਾਂ ਇਕ ਦਿਨ ਨੂੰ ਸਾਰੇ ਘਰ ਦਾ ਗੁਜ਼ਾਰਾ ਹੀ ਬਹੁਤ ਮੁਸ਼ਕਿਲ ਹੋ ਜਾਵੇਗਾ ਤੈਨੂੰ ਕੋਈ ਕੰਮ ਕਰਨਾ ਚਾਹੀਦਾ ਹੈ। ਇਹ ਸਾਰੀਆਂ ਗਲਾਂ ਆਪਣੀ ਮਾਤਾ ਜੀ ਕੋਲੋਂ ਸੁਣਕੇ ਭਗਤ ਨਾਮਦੇਵ ਨੇ ਕਿਹਾ ਇਹ ਤੇ ਮੈਂ ਵੀ ਮੰਨਦਾ ਹਾਂ ਕਿ ਕੋਈ ਕਾਰੋਬਾਰ ਕਰਨਾ ਚਾਹੀਦਾ ਹੈ ਪਰ ਉਸ ਵਾਸਤੇ ਪੈਸੇ ਚਾਹੀਦੇ ਹਨ ਉਹ ਮੈਂ ਕਿਥੋਂ ਲਵਾਂ? ਭਗਤ ਜੀ ਦੀ ਇਹ ਗਲ ਸੁਣਕੇ ਮਾਤਾ ਜੀ ਸਮਝ ਗਏ ਕਿ ਨਾਮਦੇਵ ਕੰਮ ਕਰਨ ਨੂੰ ਤਿਆਰ ਹੈ ਪਰ ਪੈਸੇ ਨਾ ਹੋਣ ਕਰਕੇ ਕੋਈ ਕੰਮ ਨਹੀਂ ਕਰਦਾ, ਉਸਨੇ ਪਿੰਡ ਦੇ ਇਕ ਦਾਦਾ ਸ਼ਾਹੂਕਾਰ ਕੋਲੋਂ ਕਾਰੋਬਾਰ ਕਰਨ ਲਈ ਲੋੜੀਂਦੇ ਪੈਸੇ ਕਰਜੇ ਤੇ ਨਾਮ ਦੇਵ ਨੂੰ ਲਿਆ ਦਿਤੇ ਤੇ ਕਿਹਾ ਨਾਮ ਦੇਵ ਇਨ੍ਹਾਂ ਪੈਸਿਆਂ ਦਾ ਕੋਈ ਚੰਗਾ ਕਾਰੋਬਾਰ ਕਰਨਾ ਜਿਸ ਨਾਲ ਕਾਫੀ ਫਾਇਦਾ ਹੋਵੇ ਤੇ ਉਸ ਸ਼ਾਹੂਕਾਰ ਦਾ ਕਰਜ਼ ਵੀ ਲਥ ਜਾਵੇ। ਨਾਮਦੇਵ ਜੀ ਨੇ ਆਪਣੀ ਮਾਤਾ ਨੂੰ ਪੂਰਨ ਭਰੋਸਾ ਦਿਤਾ ਕਿ ਮੈਂ ਘਾਟੇ ਵਾਲਾ ਕੋਈ ਕਾਰੋਬਾਰ ਨਹੀਂ ਕਰਾਂਗਾ। ਮਾਤਾ ਜੀ ਨੂੰ ਤਸੱਲੀ ਦੇ ਕੇ ਕਾਰੋਬਾਰ ਵਾਸਤੇ ਲਿਆਂਦਾ ਧਨ ਲੈ ਕੇ ਪਹਿਲਾਂ ਭਗਤ ਜੀ ਮੰਦਰ ਗਏ ਭਗਵਾਨ ਜੀ ਨੂੰ ਨਮਸ਼ਕਾਰ ਕਰਕੇ ਸਾਰੀ ਗੱਲ ਦਸੀ ਤੇ ਅਸ਼ੀਰਵਾਦ ਲੈਕੇ ਚੰਗਾ ਕਾਰੋਬਾਰ ਕਰਨ ਲਈ ਮੰਦਰ ਵਿਚੋਂ ਤੁਰ ਪਏ। ਭਗਤ ਜੀ ਨੇ ਸੋਚਿਆ ਕਿ ਇਨ੍ਹਾਂ ਪੈਸਿਆਂ ਦਾ ਪੰਡਤਾਂ ਨੂੰ ਪ੍ਰਸ਼ਾਦਿ ਪਾਣੀ ਛਕਾਉਣ ਤੋਂ ਇਲਾਵਾ ਹੋਰ ਚੰਗਾ ਕੰਮ ਹੋ ਵੀ ਕੀ ਸਕਦਾ ਹੈ, ਉਨ੍ਹਾਂ ਦੇ ਮਨ ਵਿਚ ਆਈ ਜੇਕਰ ਪੰਡਰ ਪੁਰ ਹੀ ਇਹ ਕੰਮ ਕਰਨਾ ਚਾਲੂ ਕਰ ਦਿਤਾ ਤਾਂ ਮਾਤਾ ਜੀ ਨੂੰ ਇਕ ਦਮ ਹੀ ਪਤਾ ਲਗ ਜਾਵੇਗਾ। ਉਹ ਇਸ ਨੇਕ ਤੇ ਫਾਇਦੇ ਵਾਲੇ ਕੰਮ ਤੋਂ ਰੋਕਣਗੇ, ਭਗਤ ਜੀ ਦੇ ਸਭ ਲਾਗੇ ਦੇ ਪੰਡਤਾਂ ਨੂੰ ਖਾਣਾ ਖਾਣ ਲਈ ਪੰਡਰ ਪੁਰ ਤੋਂ ਦੂਰ ਨਦੀ ਕੰਢੇ ਰਾਕਸ਼ ਭਵਨ ਆਉਣ ਲਈ ਸਦਾ ਦੇਈ ਜਾਂਦੇ, ਭਗਤ ਜੀ ਨੇ ਸਭ ਪੰਡਤਾਂ ਨੂੰ ਭੋਜਨ ਕਰਾਉਣਾ ਚਾਲੂ ਕਰ ਦਿਤਾ ਤੇ ਇਹ ਕੰਮ ਚਾਲੂ ਹੀ ਸੀ ਕਿ ਕਿਸੇ ਨੇ ਦਾਦਾ ਸ਼ਾਹੂਕਾਰ ਨੂੰ ਇਹ ਸਭ ਕੁਛ ਦਸ

ਦਿਤਾ ਕਿ ਨਾਮਦੇਵ ਤੁਹਾਡੀ ਕਾਰੋਬਾਰ ਵਾਸਤੇ ਕਰਜ਼ ਲਈ ਹੋਈ ਦੌਲਤ ਪੰਡਤਾਂ ਨੂੰ ਰਾਕਸ਼ ਭਵਨ ਵਿਚ ਭੋਜਨ ਖਵਾਉਣ ਤੇ ਖਰਚ ਕਰ ਰਿਹਾ ਹੈ ਇਹ ਗਲ ਸੁਣਕੇ ਦਾਦਾ ਸੇਠ ਨੂੰ ਬੜੀ ਚਿੰਤਾ ਲਗੀ ਕਿ ਜੇਕਰ ਨਾਮਦੇਵ ਨੇ ਸਾਰੀ ਦੌਲਤ ਪੰਡਤਾਂ ਨੂੰ ਭੋਜਨ ਖਵਾਕੇ ਲੁਟਾ ਦਿਤੀ ਤਾਂ ਮੇਰੀ ਸਾਰੀ ਰਕਮ ਮਿੱਟੀ ਵਿਚ ਮਿਲ ਜਾਵੇਗੀ ਕਿਉਂਕਿ ਨਾ ਮੈਂ ਹੁਣੇ ਹੀ ਨਾਮਦੇਵ ਕੋਲੋਂ ਆਪਣੇ ਪੈਸੇ ਮੰਗ ਲਵਾਂ, ਉਹ ਝਟ ਹੀ ਰਾਕਸ਼ ਭਵਨ ਪਹੁੰਚੇ ਤੇ ਜਾ ਕੇ ਜੋ ਕੁਝ ਵੇਖਿਆ ਉਹ ਠੀਕ ਹੀ ਸੀ ਕਿ ਨਾਮਦੇਵ ਪੰਡਤਾਂ ਨੂੰ ਬੜੇ ਚਾਵਾਂ ਨਾਲ ਭੋਜਨ ਛਕਾ ਰਹੇ ਹਨ। ਇਹ ਵੇਖਕੇ ਸੇਠ ਬੜੇ ਗੁਸੇ ਵਿਚ ਆਇਆ ਤੇ ਉਸੇ ਵਕਤ ਹੀ ਨਾਮਦੇਵ ਨੂੰ ਆਪਣੀ ਰਕਮ ਮੋੜਨ ਲਈ ਕਿਹਾ, ਪਹਿਲਾਂ ਤੇ ਨਾਮਦੇਵ ਨੇ ਸੇਠ ਨੂੰ ਬਹੁਤ ਵਿਸ਼ਵਾਸ ਦਵਾਇਆ ਕਿ ਸੇਠ ਜੀ ਆਪ ਕੋਈ ਫਿਕਰ ਨਾ ਕਰੋ ਤੁਹਾਡੀ ਰਕਮ ਨੂੰ ਕੋਈ ਖਤਰਾ ਨਹੀਂ, ਪਰ ਸੇਠ ਨੇ ਨਾਮਦੇਵ ਦੀ ਕੋਈ ਗਲ ਨਾ ਮੰਨੀ ਤੇ ਆਪਣੀ ਜਿਦ ਤੇ ਹੀ ਅੜਿਆ ਰਿਹਾ ਕਿ ਮੈਨੂੰ ਹੁਣੇ ਹੀ ਮੇਰੇ ਪੈਸੇ ਮਿਲਣੇ ਚਾਹੀਦੇ ਹਨ। ਜਦੋਂ ਨਾਮਦੇਵ ਨੂੰ ਸੇਠ ਨੇ ਬਹੁਤ ਹੀ ਮਜ਼ਬੂਰ ਕੀਤਾ ਤਾਂ ਉਸਨੇ ਆਪਣੇ ਭਗਵਾਨ ਅਗੇ ਪ੍ਰਾਰਥਨਾਂ ਕੀਤੀ ਕਿ ਦਾਦਾ ਸੇਠ ਨੂੰ ਇਹ ਸਭ ਕੁਝ ਸਮਝਾਓ ਕਿ ਉਨ੍ਹਾਂ ਦਾ ਧਨ ਬਹੁਤ ਚੰਗੇ ਅਰਥ ਲਈ ਵਰਤਿਆ ਜਾ ਰਿਹਾ ਹੈ। ਤਦ ਭਗਵਾਨ ਨੇ ਨਾਮਦੇਵ ਨੂੰ ਕਿਹਾ ਕਿ ਤੂੰ ਸੇਠ ਨੂੰ ਆਪਣੇ ਨਾਲ ਨਦੀ ਦੇ ਡੂੰਘੇ ਪਾਣੀ ਵਿਚ ਲੈ ਜਾ ਤੇ ਉਥੇ ਖੜਕੇ ਸੇਠ ਨੂੰ ਇਕ ਵੇਰ ਜ਼ੋਰ ਦੀ ਪਾਣੀ ਵਿਚ ਡੁਬਕੀ ਲਵਾਂ ਦੇ। ਨਾਮਦੇਵ ਨੇ ਸੇਠ ਨੂੰ ਕਿਹਾ ਕਿ ਤੁਸੀਂ ਮੇਰੇ ਨਾਲ ਨਦੀ ਵਿਚ ਚਲੋ ਮੈਂ ਤੁਹਾਨੂੰ ਤੁਹਾਡੀ ਸਾਰੀ ਦੌਲਤ ਵਾਪਸ ਕਰ ਦੇਂਦਾ ਹਾਂ ਪਹਿਲਾਂ ਤਾਂ ਸੇਠ ਨਾ ਮੰਨਿਆ ਪਰ ਪਿਛੋਂ ਪਾਣੀ ਵਿਚ ਜਾਣ ਲਈ ਤਿਆਰ ਹੋ ਗਿਆ, ਨਾਮਦੇਵ ਨੇ ਉਸਤਰ੍ਹਾਂ ਹੀ ਕੀਤਾ ਜਿਵੇਂ ਭਗਵਾਨ ਨੇ ਕਿਹਾ ਸੀ, ਨਾਮਦੇਵ ਨੇ ਡੂੰਘੇ ਪਾਣੀ ਵਿਚ ਜਾ ਕੇ ਸੇਠ ਨੂੰ ਪਾਣੀ ਵਿਚ ਇਕ ਡੁਬਕੀ ਲਵਾ ਦਿਤੀ। ਇਸ ਤਰ੍ਹਾਂ ਸੇਠ ਦੂਸਰੀ ਦੁਨੀਆਂ ਵਿਚ ਜਾ ਪਹੁੰਚਾ। ਉਥੇ ਦੇਵੀ ਦੇਵਤੇ ਨਾਮ ਬਾਣੀ ਦਾ ਸਿਮਰਨ ਕਰ ਰਹੇ ਤੇ ਖੁਸ਼ੀ ੨ ਸਮਾਂ ਲੰਘਾ

ਰਹੇ ਸਨ। ਸੇਠ ਸੋਚ ਰਿਹਾ ਸੀ ਕਿ ਮੈਂ ਕਿਸ ਅਗੇ ਪ੍ਰਾਰਥਨਾਂ ਕਰਾਂ ਕਿ ਮੈਨੂੰ ਇਕ ਵਾਰ ਫਿਰ ਸੰਸਾਰ ਵਿਚ ਭੇਜ ਦੇਵੇ। ਤਦ ਉਸਨੇ ਦੇਖਿਆ ਕਿ ਨਾਮਦੇਵ ਨੇ ਲੰਗਰ ਲਗਾਇਆ ਹੋਇਆ ਹੈ ਤੇ ਦੇਵੀ ਦੇਵਤਿਆਂ ਨੂੰ ਆਪਣੀ ਹਥੀਂ ਚਾਵਾਂ ਨਾਲ ਖਾਣਾ ਛਕਾ ਰਿਹਾ ਹੈ ਜਦੋਂ ਨਾਮਦੇਵ ਨੂੰ ਸੇਠ ਨੇ ਵੇਖਿਆ ਤਾਂ ਬੜਾ ਖੁਸ਼ ਹੋਇਆ ਤੇ ਜਾ ਕੇ ਨਾਮਦੇਵ ਅਗੇ ਦੋਵੇਂ ਹਥ ਜੋੜਕੇ ਬੇਨਤੀ ਕੀਤੀ, ਸੰਤ ਨਾਮਦੇਵ ਜੀ ਮੈਂ ਸਮਝ ਗਿਆ ਹਾਂ ਕਿ ਜੋ ਤੁਸੀਂ ਕਾਰੋਬਾਰ ਕਰ ਰਹੇ ਹੋ ਇਹ ਹੀ ਚੰਗਾ ਫਾਇਦੇ ਵਾਲਾ ਧੰਦਾ ਹੈ ਮੈਨੂੰ ਇਕ ਵਾਰ ਸੰਸਾਰ ਵਿਚ ਪਹੁੰਚਾਓ ਮੈਂ ਹੁਣ ਕੋਈ ਉਹੋ ਜਿਹਾ ਕਾਰੋਬਾਰ ਨਹੀਂ ਕਰਾਂਗਾ,ਆਪਣੀ ਸਾਰੀ ਦੌਲਤ ਗਰੀਬਾਂ ਲੋੜਵੰਦਾਂ ਨੂੰ ਵੰਡ ਦੇਵਾਂਗਾ, ਜਦੋਂ ਨਾਮਦੇਵ ਨੇ ਕਿਹਾ ਸੇਠ ਜੀ ਤੁਸੀਂ ਵੀ ਭੋਜਨ ਛਕੋ ਤਾਂ ਸੇਠ ਜੀ ਨੇ ਕਿਹਾ, ਪਹਿਲਾਂ ਇਸ਼ਨਾਨ ਕਰ ਲਵਾਂ ਜਦੋਂ ਉਸਨੇ ਪਾਣੀ ਵਿਚ ਗੋਤਾ ਲਾਇਆ ਤੇ ਮੁੜ ਬਾਹਰ ਨਿਕਲਿਆ ਤੇ ਵੇਖਕੇ ਹੈਰਾਨ ਰਹਿ ਗਿਆ ਕਿ ਉਹ ਪਹਿਲਾਂ ਵਾਲੀ ਥਾਂ ਚੰਦਰ ਭਾਗਾ ਨਦੀ ਕੰਢੇ ਰਾਕਸ਼ ਭਵਨ ਆ ਪੁਜਾ ਹੈ। ਜਦੋਂ ਨਾਮਦੇਵ ਕੋਲ ਸੇਠ ਪੁਜਾ ਤਾਂ ਨਾਮਦੇਵ ਨੇ ਬੜੇ ਪ੍ਰੇਮ ਨਾਲ ਕਿਹਾ ਸੇਠ ਜੀ ਬੈਠੋ ਪ੍ਰਸ਼ਾਦਿ ਛਕੋ ਫਿਰ ਮੈਂ ਤੁਹਾਡੇ ਸਾਰੇ ਪੈਸੇ ਦੇ ਦੇਵਾਂਗਾ। ਤਦ ਸੇਠ ਨੇ ਖੁਸ਼ੀ ਨਾਲ ਪ੍ਰਸ਼ਾਦਿ ਛਕਿਆ ਤੇ ਨਾਮਦੇਵ ਨੂੰ ਕਿਹਾ ਸੰਤ ਜੀ ਤੁਸੀਂ ਮੈਨੂੰ ਗਿਆਨ ਕਰਾ ਦਿਤਾ ਹੈ ਮੈਂ ਤੁਹਾਡੇ ਕੋਲੋਂ ਕੋਈ ਪੈਸਾ ਨਹੀਂ ਲਵਾਂਗਾ। ਇਹੋ ਜਿਹੇ ਨੇਕ ਕਾਰੋਬਾਰ ਵਾਸਤੇ ਤੁਹਾਨੂੰ ਜੇਕਰ ਹੋਰ ਲੋੜ ਪਵੇ ਤਾਂ ਮੇਰੇ ਕੋਲੋਂ ਪੂਰੀ ਕਰਨੀ।

ਕਾਂਡ ਅਠਾਰਵਾਂ

# ਪਾਰਸ ਨਦੀ ਵਿਚ ਸੁਟਣਾ

ਪੰਡਰ ਪੁਰ ਵਿਚ ਇਕ ਪੰਡਤ ਰਹਿੰਦਾ, ਉਹ ਬਹੁਤ ਧਨੀ ਤੇ ਹੰਕਾਰੀ ਸੀ, ਉਸਦੀ ਇਸਤ੍ਰੀ ਭਗਤ ਨਾਮਦੇਵ ਦੀ ਪਤਨੀ ਰਾਜਾ ਬਾਈ ਦੀ ਪੱਕੀ ਸਹੇਲੀ ਸੀ। ਇਕ ਦਿਨ ਰਾਜਾ ਬਾਈ ਨੂੰ ਮਿਲਨ ਆਈ ਤੇ ਘਰ ਦੇ ਸਾਰੇ ਵਾਤਾਵਰਨ ਨੂੰ ਵੇਖਕੇ ਆਖਣ ਲਗੀ, ਭੈਣ ਤੇਰੇ ਘਰ ਵਿਚ ਮੈਨੂੰ ਬਹੁਤ

ਗਰੀਬੀ ਜਾਪਦੀ ਹੈ, ਅਸੀਂ ਤੇ ਬਹੁਤ ਅਮੀਰ ਹਾਂ ਸਾਡੇ ਘਰ ਵਿਚ ਬੇ-ਸ਼ੁਮਾਰ ਦੌਲਤ ਹੈ, ਸੋਨੇ ਚਾਂਦੀ ਤੇ ਸੋਹਣੇ ਕਪੜਿਆਂ ਦੇ ਸੰਦੂਕ ਭਰੇ ਪਏ ਹਨ। ਇਹ ਸਾਰੀਆਂ ਗਲਾਂ ਸੁਣਕੇ ਰਾਜਾ ਬਾਈ ਨੇ ਕਿਹਾ, ਭੈਣ ਏਨਾ ਸੋਨਾ ਚਾਂਦੀ ਤੇਰੇ ਘਰ ਕਿਥੋਂ ਆਇਆ। ਸਾਡਾ ਤੇ ਘਰ ਦਾ ਬਸ ਗੁਜ਼ਾਰਾ ਹੀ ਚਲਦਾ ਹੈ। ਰਾਜਾ ਬਾਈ ਨੂੰ ਪੰਡਤ ਦੀ ਪਤਨੀ ਕਹਿਣ ਲਗੀ, ਭੈਣ ਮੇਰੇ ਘਰ ਵਾਲੇ ਕੋਲ ਇਕ ਪਥਰ ਹੈ, ਉਸਨੂੰ ਉਹ ਪਾਰਸ ਕਹਿੰਦਾ ਹੈ, ਉਸਨੂੰ ਜਿਸ ਵੀ ਲੋਹੇ ਨਾਲ ਲਾ ਦੇਈਏ ਉਹ ਸੋਨਾ ਬਣ ਜਾਂਦਾ ਹੈ, ਜੇਕਰ ਤੂੰ ਵੀ ਅਮੀਰ ਬਣਨਾ ਚਾਹੁੰਦੀ ਹੈ ਤਾਂ ਮੈਂ ਤੈਨੂੰ ਉਹ ਪਾਰਸ ਲਿਆ ਦੇਂਦੀ ਹਾਂ ਤੂੰ ਲੋੜ ਅਨੁਸਾਰ ਸੋਨਾ ਬਣਾ ਕੇ ਉਹ ਪਾਰਸ ਮੈਨੂੰ ਦੇ ਦੇਵੀਂ ਪਰ ਇਹ ਗਲ ਕਿਸੇ ਨੂੰ ਨਾ ਦਸਣਾ। ਰਾਜਾ ਬਾਈ ਆਪਣੀ ਸਹੇਲੀ ਕੋਲੋਂ ਪਾਰਸ ਵਾਲੀ ਗਲ ਸੁਣਕੇ ਬਹੁਤ ਖੁਸ਼ ਹੋਈ ਤੇ ਆਖਣ ਲਗੀ ਚੰਗਾ ਭੈਣ ਤੂੰ ਮੈਨੂੰ ਉਹ ਪਾਰਸ ਲਿਆ ਦੇ ਮੈਂ ਸੋਨਾ ਬਣਾ ਕੇ ਤੈਨੂੰ ਉਹ ਤੁਰੰਤ ਹੀ ਵਾਪਸ ਕਰ ਦਿਆਂਗੀ। ਪੰਡਤ ਦੀ ਪਤਨੀ ਨੇ ਉਹ ਪਾਰਸ ਰਾਜਾ ਬਾਈ ਨੂੰ ਲਿਆਕੇ ਦੇ ਦਿਤਾ ਤੇ ਆਪ ਇਹ ਤਾਕੀਦ ਕਰਕੇ ਚਲੀ ਗਈ ਕਿ ਇਸ ਪਾਰਸ ਬਾਰੇ ਹੋਰ ਕਿਸੇ ਨੂੰ ਪਤਾ ਨਾ ਲਗੇ। ਕੁਝ ਸਮੇਂ ਪਿਛੋਂ ਜਦੋਂ ਨਾਮਦੇਵ ਜੀ ਘਰ ਆਏ ਤਾਂ ਉਨ੍ਹਾਂ ਦੀ ਧਰਮਪਤਨੀ ਰਾਜਾ ਬਾਈ ਆਪਣੀ ਸਹੇਲੀ ਦੀ ਪਾਰਸ ਵਾਲੀ ਗਲ ਬੜੀ ਖੁਸ਼ੀ ਨਾਲ ਦਸੀ ਤੇ ਉਹ ਪਾਰਸ ਵੀ ਲਿਆਕੇ ਦਿਤਾ ਤੇ ਕਿਹਾ ਅਸੀਂ ਆਪਣੇ ਘਰ ਜਿਤਨਾ ਵੀ ਲੋਹਾ ਹੈ, ਸਭ ਨਾਲ ਪਾਰਸ ਨੂੰ ਲਾਕੇ ਸੋਨਾ ਬਣਾ ਲਈਏ ਜਿਸ ਨਾਲ ਸਾਡੇ ਘਰ ਦੀ ਗਰੀਬੀ ਦੂਰ ਹੋ ਜਾਵੇਗੀ। ਨਾਮਦੇਵ ਨੇ ਉਹ ਪਾਰਸ ਰਾਜਾ ਬਾਈ ਤੋਂ ਦਸੇ ਬਗੈਰ ਹੀ ਭੀਮਾਂ ਨਦੀ ਵਿਚ ਸੁਟ ਦਿਤਾ। ਉਧਰ ਜਦੋਂ ਪੰਡਤ ਆਪਣੇ ਘਰ ਆਇਆ ਤੇ ਜਦੋਂ ਉਸਨੇ ਪਾਰਸ ਨੂੰ ਜਿਥੇ ਰਖਿਆ ਸੀ ਉਥੇ ਨਾ ਵੇਖਿਆ ਤਾਂ ਆਪਣੀ ਘਰ ਵਾਲੀ ਨੂੰ ਪੁਛਿਆ ਕਿ ਪਾਰਸ ਕਿਥੇ ਹੈ ਤਾਂ ਉਸਦੀ ਘਰ ਵਾਲੀ ਨੇ ਪਹਿਲਾਂ ਬਹੁਤ ਟਾਲ ਮਟੋਲ ਕੀਤਾ, ਪਰ ਜਦੋਂ ਪੰਡਤ ਨੇ ਗੁਸੇ ਨਾਲ ਪੁਛਿਆ ਤਾਂ ਉਸਦੀ ਪਤਨੀ ਨੇ ਕਿਹਾ, ਮੈਂ ਉਹ ਆਪਣੀ ਸਹੇਲੀ ਰਾਜਾ ਬਾਈ ਨੂੰ ਥੋੜੀ ਦੇਰ ਵਾਸਤੇ

ਦੇ ਕੇ ਆਈ ਹਾਂ ਹੁਣੇ ਹੀ ਲਿਆ ਦੇਂਦੀ ਹਾਂ। ਜਦੋਂ ਪੰਡਤ ਦੀ ਘਰ ਵਾਲੀ ਨੇ ਰਾਜਾ ਬਾਈ ਕੋਲੋਂ ਆ ਕੇ ਪਾਰਸ ਮੰਗਿਆ ਤਾਂ ਉਹ ਕਹਿਣ ਲਗੀ ਮੈਂ ਉਹ ਭਗਤ ਜੀਨੂੰ ਦਿਤਾ ਸੀ ਤੇ ਹੁਣ ਹੀ ਉਨ੍ਹਾਂ ਕੋਲੋਂ ਲੈ ਦੇਂਦੀ ਹਾਂ। ਜਦੋਂ ਰਾਜਾ ਬਾਈ ਨੇ ਨਾਮਦੇਵ ਕੋਲੋਂ ਪਾਰਸ ਮੰਗਿਆ ਤੇ ਨਾਲੇ ਕਿਹਾ, ਅਸੀਂ ਜਲਦੀ ਨਾਲ ਜਿਨ੍ਹਾ ਵੀ ਆਪਣੇ ਘਰ ਲੋਹਾ ਹੈ,ਉਸਨੂੰ ਸੋਨਾ ਬਣਾ ਲਈਏ ਕਿਉਂ ਕਿ ਮੇਰੀ ਸਹੇਲੀ ਆਪਣਾ ਪਾਰਸ ਲੈਣ ਆਈ ਹੈ। ਨਾਮਦੇਵ ਜੀ ਨੇ ਸਹਿਜ ਸੁਭਾਅ ਹੀ ਕਹਿਦਿਤਾ ਕਿ ਮੈਂ ਤੇ ਉਹਪੱਥਰ ਜਿਹਾ ਨਦੀ ਵਿਚ ਸੁਟ ਦਿਤਾ ਸੀ। ਇਹ ਸੁਣ ਕੇ ਰਾਜਾ ਬਾਈ ਬੜੀ ਹੀ ਹੈਰਾਨ ਹੋਈ ਕਿ ਮੇਰੀ ਸਹੇਲੀ ਨੇ ਮੇਰੇ ਨਾਲ ਪ੍ਰੇਮ ਕਰਕੇ ਮੈਨੂੰ ਏਡੀ ਵਡਮੁਲੀ ਚੀਜ਼ ਦਿਤੀ ਤੇ ਭਗਤ ਜੀ ਨੇ ਉਹ ਨਦੀ ਵਿਚ ਸੁਟ ਦਿਤੀ ਉਹ ਮੇਰੇ ਬਾਰੇ ਕੀ ਸੋਚੇਗੀ। ਆਖਰ ਉਸਨੇ ਦਿਲ ਪੱਕਾ ਕਰਕੇ ਆਪਣੀ ਸਹੇਲੀ ਨੂੰ ਕਿਹਾ, ਭੈਣ ਮੈਂ ਬਹੁਤ ਸ਼ਰਮਿੰਦਗੀ ਹਾਂ ਉਹ ਪਾਰਸ ਤੇ ਭਗਤ ਨੇ ਨਦੀ ਵਿਚ ਸੁਟ ਦਿਤਾ ਹੈ ਇਹ ਸੁਣਕੇ ਰਾਜਾ ਬਾਈ ਸਹੇਲੀ ਰੋਣ ਹਾਕੀ ਹੋ ਗਈ, ਜਦੋਂ ਉਸਨੇ ਇਹ ਗਲ ਪੰਡਤ ਨੂੰ ਆ ਕੇ ਦਸੀ ਤੇ ਉਸਨੇ ਪਹਿਲਾਂ ਤੇ ਪੰਡਤਾਣੀ ਨੂੰ ਕਾਫੀ ਕੁਟਿਆ ਮਾਰਿਆ, ਫਿਰ ਨਾਮਦੇਵ ਦੇ ਘਰ ਆ ਕੇ ਉਸਨੂੰ ਕਹਿਣ ਲਗਾ ਭਗਤ ਜੀ ਮੇਰਾ ਪਾਰਸ ਜਿਥੇ ਵੀ ਲੁਕਾਇਆ ਹੈ, ਮੈਨੂੰ ਦੇ ਦਿਓ ਤਾਂ ਨਾਮ ਦੇਵ ਨੇ ਕਿਹਾ ਮੈਂ ਤਾਂ ਉਹ ਪੱਥਰ ਦਾ ਰੋੜਾ ਸਮਝਕੇ ਨਦੀ ਵਿਚ ਸੁਟ ਦਿਤਾ ਹੈ। ਪੰਡਤ ਕਹਿਣ ਲਗਾ, ਨਾਮਦੇਵ ਤੂੰ ਏਡਾ ਨਿਆਣਾ ਨਹੀਂ ਕਿ ਇਕ ਕੀਮਤੀ ਚੀਜ਼ ਪਾਰਸਨੂੰ ਨਦੀ ਵਿਚਸੁਟਾ ਦਿਤਾ ਹੋਵੇ ਤੂੰ ਉਹਜ਼ਰੂਰ ਆਪਣੇ ਘਰ ਲੁਕਾ ਰਖਿਆ ਹੈ,ਮੈਨੂੰ ਮੇਰਾ ਪਾਰਸ ਲਿਆਦੇ ਨਹੀਂ ਤੇ ਮੈਂ ਤੇਰੇ ਨਾਲ ਲੜਾਈ ਝਗੜਾ ਕਰਾਂਗਾ। ਪੰਡਤ ਦੀ ਏਡੇ ਗੁਸੇ ਭਰੀ ਗਲ ਸੁਣਕੇ ਨਾਮ ਦੇਵ ਉਸਨੂੰ ਭੀਮਾਂ ਨਦੀ ਕੰਢੇ ਲੈ ਗਿਆ ਤੇ ਆਪ ਪਾਣੀ ਵਿਚ ਜਾਕੇ ਰੋੜਾਂ ਦਾ ਬੁਕ ਭਰ ਲਿਆਂਦਾ ਤੇ ਆਕੇ ਪੰਡਤ ਨੂੰ ਕਿਹਾ ਕਿ ਇਨ੍ਹਾਂ ਪਾਰਸਾਂ ਚੋਂ ਜੇਹੜਾ ਤੁਹਾਡਾ ਪਾਰਸ ਹੈ, ਉਹ ਤੁਸੀਂ ਚੰਗੀ ਤਰ੍ਹਾਂ ਪਛਾਣਕੇ ਲੈ ਲਵੋ। ਜਦੋਂ ਪੰਡਤ ਨੇ ਭਗਤ ਨਾਮਦੇਵ ਦਾ ਭਰਿਆ ਬੁਕ ਵੇਖਿਆ ਤਾਂ ਉਹ ਵੇਖ

ਕੇ ਹੈਰਾਨ ਰਹਿ ਗਿਆ ਕਿ ਭਗਤ ਜੀ ਦਾ ਝੁਕ ਪਾਰਸਾਂ ਨਾਲ ਭਰਿਆ ਹੈ ਤੇ ਸਭ ਉਸਦੇ ਆਪਣੇ ਪਾਰਸ ਵਰਗੇ ਹੀ ਹਨ, ਜਿਨ੍ਹਾਂ ਵਿਚ ਕੋਈ ਫਰਕ ਨਹੀਂ, ਉਸਨੂੰ ਆਪਣੇ ਪਾਰਸ ਦੀ ਪਹਿਚਾਨ ਹੀ ਨਾ ਰਹੀ। ਇਹ ਸਾਰਾ ਹੀ ਕੌਤਕ ਵੇਖ ਕੇ ਪੰਡਤ ਨਾਮਦੇਵ ਜੀ ਦਿਆਂ ਚਰਨਾਂ ਤੇ ਡਿਗ ਪਿਆ ਤੇ ਕਹਿਣ ਲਗਾ ਤੁਸੀਂ ਮੇਰੀ ਮਤ ਤੇ ਜੋ ਪਿਆ ਹੋਇਆ ਪਰਦਾ ਸੀ, ਉਹ ਦੂਰ ਕਰ ਦਿਤਾ ਅਸਲ ਵਿਚ ਤੁਸੀਂ ਪਾਰਸ ਜੇ ਜਿਸ ਨਾਲ ਲਗ ਕੇ ਮੈਂ ਪਾਪੀ ਵੀ ਤਰ ਗਿਆ ਹਾਂ।

ਕਾਂਡ ਉਨੀਵਾਂ

# ਭਗਤ ਜੀ ਨੇ ਕਪੜਾ ਵੇਚਣ ਜਾਣਾ

ਇਕ ਦਿਨ ਨਾਮਦੇਵ ਜੀ ਦੀ ਮਾਤਾ ਨੇ ਕਿਹਾ, ਪੁਤਰ ਨਾਮਦੇਵ ਤੂੰ ਸਾਰਾ ਦਿਨ ਭਗਵਾਨ ਦੀ ਪੂਜਾ ਵਿਚ ਹੀ ਲਗਾ ਰਹਿੰਦਾ ਹੈਂ, ਹੋਰ ਵੀ ਤੇ ਲੋਕ ਰਬ ਦੀ ਭਗਤੀ ਕਰਦੇ ਹਨ ਪਰ ਕੋਈ ਤੇਰੇ ਵਾਂਗ ਘਰ ਦੇ ਸਾਰੇ ਕੰਮ ਹੀ ਤੇ ਨਹੀਂ ਛਡੀ ਬੈਠੇ, ਤੇਰਾ ਏਡਾ ਵਡਾ ਗ੍ਰਿਹਸਤ ਹੈ ਇਹ ਕੰਮ ਕਾਰ ਤੋਂ ਬਗੈਰ ਕਿਸ ਤਰਾਂ ਚਲੇਗਾ, ਤੇਰੇ ਸਾਰੇ ਰਿਸ਼ਤੇਦਾਰ ਤੇ ਦੋਸਤ ਤੈਨੂੰ ਮਖੌਲ ਕਰਦੇ ਹਨ ਕਿ ਐਵੇਂ ਸਾਰਾ ਦਿਨ ਕੰਮ ਤੋਂ ਡਰਦਾ ਮੰਦਰ ਵਿਚ ਵੜਿਆ ਰਹਿੰਦਾ ਹੈ। ਜੇਕਰ ਹੋਰ ਕੋਈ ਕੰਮ ਤੂੰ ਨਹੀਂ ਕਰਨਾ ਤਾਂ ਹੋਰ ਆਪਣੇ ਹਾਣੀਆਂ ਨਾਲ ਕਪੜਾ ਹੀ ਵੇਚਣ ਚਲੇ ਜਾਇਆ ਕਰ। ਨਾਮਦੇਵ ਨੇ ਆਪਣੀ ਮਾਤਾ ਨੂੰ ਕਿਹਾ ਤੁਸੀਂ ਮੈਨੂੰ ਕਪੜਾ ਲੈ ਦਿਓ ਮੈਂ ਵੇਚਣ ਜਾਇਆ ਕਰਾਂਗਾ। ਅਗਲੇ ਦਿਨ ਭਗਵਾਨ ਦੀ ਪੂਜਾ ਕਰਕੇ ਭਗਤ ਨਾਮਦੇਵ ਲਾਗੇ ਦੇ ਪਿੰਡਾਂ ਵਿਚ ਕਪੜਾ ਵੇਚਣ ਲਈ ਤੁਰ ਪਏ, ਸਾਰਾ ਦਿਨ ਉਹ ਪਿੰਡਾਂ ਦੀਆਂ ਗਲੀਆਂ ਵਿਚ ਕਪੜਾ ਲੈ ਕੇ ਫਿਰਦੇ ਰਹੇ ਪਰ ਉਨ੍ਹਾਂ ਦਾ ਜ਼ਰਾ ਵੀ ਕਪੜਾ ਨਾ ਵਿਕਿਆ ਜਦੋਂ ਤਰਕਾਲਾਂ ਪੈਣ ਲਗੀਆਂ ਤਾਂ ਉਹ ਪੰਡਰ ਪੁਰ ਨੂੰ ਵਾਪਸ ਤੁਰ ਪਏ ਜਦੋਂ ਰਸਤੇ ਵਿਚ ਆਏ ਤਾਂ ਕੀ ਵੇਖਦੇ ਹਨ ਕਿ ਬਹੁਤ ਸਾਰੇ ਪਥਰ ਪਏ ਹਨ, ਭਗਤ ਜੀ ਨੇ ਦਿਲ ਵਿਚ ਸੋਚਿਆ ਕਿ ਸਿਆਲ ਦੀ

ਰੁਤ ਹੈ, ਇਹ ਪਥਰ ਵਿਚਾਰੇ ਸਾਰੀ ਰਾਤ ਪਾਲੇ ਵਿਚ ਕਿਸ ਤਰ੍ਹਾਂ ਕਟਣਗੇ, ਉਨ੍ਹਾਂ ਪਾਸ ਜਿਨ੍ਹਾ ਵੀ ਕਪੜਾ ਸੀ, ਉਨ੍ਹਾਂ ਨੇ ਸਾਰਾ ਹੀ ਉਨ੍ਹਾਂ ਪੱਥਰਾਂ ਉਤੇ ਪਾ ਦਿਤਾ। ਜਦੋਂ ਸਾਰਾ ਕਪੜਾ ਖਤਮ ਹੋ ਗਿਆ ਤਾਂ ਆਖਨ ਲਗੇ ਕਪੜੇ ਦੀ ਵਿਕਰੀ ਬਹੁਤ ਛੇਤੀ ਹੋ ਗਈ ਹੈ,ਜਦੋਂ ਉਨ੍ਹਾਂ ਨੇ ਸੋਚਿਆ ਕਿ ਘਰ ਜਾਕੇ ਕੀ ਦਸਾਂ ਜਦੋਂ ਮਾਤਾ ਪਿਤਾ ਜੀ ਨੇ ਪੈਸੇ ਮੰਗੇ ਤਾਂ ਕੀ ਕਹਾਂਗਾ। ਤਦ ਉਨ੍ਹਾਂ ਨੇ ਸਾਰਿਆਂ ਪਥਰਾਂ ਵਿਚੋਂ ਇਕ ਵਡੇ ਪੱਥਰ ਦਾ ਨਾਂ ਆਪਣੇ ਕੋਲੋਂ ਹੀ ਵਿਠੋਬਾ ਰਖਕੇ ਉਸਨੂੰ ਕਹਿ ਦਿਤਾ ਕਿ ਇਹ ਸਾਰਾ ਕਪੜਾ ਤੇ ਮੈਂ ਤੁਹਾਨੂੰ ਦੇ ਦਿਤਾ ਹੈ ਇਸਦੇ ਪੈਸੇ ਕਦੋਂ ਦਿਓਗੇ। ਪੱਥਰ ਨੇ ਅਗੋਂ ਥੋੜਾ ਬੋਲਣਾ ਸੀ ਨਾਮਦੇਵ ਜੀ ਨੇ ਆਪਣੇ ਮੂੰਹੋਂ ਆਪ ਹੀ ਕਹਿ ਦਿਤਾ ਇਕ ਹਫਤੇ ਨੂੰ ਪੈਸੇ ਦੇ ਦੇਵਾਂਗਾ ਤੇ ਲਾਗੇ ਇਕ ਪੱਥਰ ਦਾ ਨਾਂ ਗੋੜਵਾ ਰਖਕੇ ਉਸਨੂੰ ਜਾਮਨ ਬਣਾ ਲਿਆ ਤੇ ਆਪ ਘਰ ਨੂੰ ਆ ਗਏ। ਜਦੋਂ ਮਾਤਾ ਪਿਤਾ ਨੇ ਪੁਛਿਆ ਕਿ ਕਪੜਾ ਵਿਕ ਗਿਆ ਹੈ ਤਾਂ ਨਾਮਦੇਵ ਜੀ ਨੇ ਕਿਹਾ ਕਪੜਾ ਤਾਂ ਵਿਕ ਗਿਆ ਹੈ, ਪਰ ਇਕ ਹਫਤੇ ਨੂੰ ਪੈਸੇ ਮਿਲਨਗੇ। ਜਦੋਂ ਨਾਮਦੇਵ ਜੀ ਇਕ ਹਫਤੇ ਪਿਛੋਂ ਪਥਰਾਂ ਕੋਲੋਂ ਪੈਸੇ ਲੈਣ ਵਾਸਤੇ ਗਏ ਤੇ ਜਾ ਕੇ ਵਡੇ ਪਥਰ ਕੋਲੋਂ ਪੈਸੇ ਮੰਗੇ, ਜਦੋਂ ਉਹ ਕਿੰਨੀਆਂ ਅਵਾਜ਼ਾਂ ਮਾਰਨ ਪਰ ਨਾ ਬੋਲਿਆ ਤਾਂ ਨਾਮਦੇਵ ਜੀ ਨੇ ਜਾਮਨ ਪਥਰ ਗੋੜਵਾ ਨੂੰ ਪੁਛਿਆ ਕਿ ਤੁਸੀਂ ਮੇਰੇ ਜ਼ਾਮਨ ਹੋ, ਮੇਰੇ ਪੈਸੇ ਦਿਵਾਓ, ਜਦੋਂ ਗੋੜਵਾ ਵੀ ਨਾ ਬੋਲਿਆ ਤਾਂ ਨਾਮ ਦੇਵ ਜੀ ਨੇ ਜਾਮਨ ਪੱਥਰ ਗੋੜਵਾ ਨੂੰ ਕਪੜੇ ਵਿਚ ਬੰਨ੍ਹ ਲਿਆ ਤੇ ਚੁਕਕੇ ਘਰ ਲਿਆਕੇ ਇਕ ਅੰਦਰ ਬੰਦ ਕਰ ਦਿਤਾ। ਜਦੋਂ ਪਿਤਾ ਜੀ ਨੇ ਪੁਛਿਆ ਕਿ ਨਾਮਦੇਵ ਪੈਸੇ ਲੈ ਆਇਆਹੈ ਤਾਂ ਉਨ੍ਹਾਂਨੇ ਕਿਹਾਪਿਤਾ ਜੀ ਪੈਸੇ ਤੇ ਉਸ ਨੇ ਨਹੀਂ ਦਿਤੇ ਮੈਂ ਜਾਮਨ ਨੂੰ ਲਿਆਕੇ ਅੰਦਰ ਬੰਦ ਕਰ ਦਿਤਾ ਹੈ। ਨਾਮ ਦੇਵ ਦੀ ਪਤਨੀ ਰਾਜਾ ਬਾਈ ਨੇ ਅੰਦਰ ਪੱਥਰ ਰਖਦਿਆਂ ਵੇਖ ਲਿਆ ਸੀ ਤਾਂ ਉਸਨੇ ਕਿਹਾ ਕਿ ਭਗਤ ਹੁਰੀਂ ਅੰਦਰ ਜ਼ਾਮਨ ਆਦਮੀ ਤੇ ਕੋਈ ਬੰਦ ਨਹੀਂ ਕੀਤਾ,ਇਕ ਪੱਥਰ ਬੰਦ ਕੀਤਾ ਹੈ। ਜਦੋਂ ਉਹ ਪੱਥਰ ਅੰਦਰ ਬਾਹਰ ਲਿਆਕੇ ਰਖਿਆ ਤਾਂ ਉਹ ਸੋਨੇ ਦਾ ਸੀ, ਸਾਰੇ ਵੇਖਕੇ ਹੈਰਾਨ ਰਹਿ ਗਏ ਕਿ

ਇਤਨਾ ਸੋਨਾ ਸਾਨੂੰ ਮਿਲ ਗਿਆ ਹੈ, ਪਰ ਨਾਮਦੇਵ ਜੀ ਨੇ ਕਿਹਾ ਜਿਤਨੇ ਸਾਡੇ ਕਪੜੇ ਦੇ ਪੈਸੇ ਬਣਦੇ ਹਨ, ਉਤਨੇ ਦਾ ਸੋਨਾ ਵੇਚ ਦੇਈਏ ਤੇ ਬਾਕੀ ਸਭ ਕੁਝ ਗੌੜਵਾ ਨੂੰ ਹੀ ਦੇ ਦੇਈਏ,ਇਸ ਗਲ ਪਰ ਸਾਰੇ ਘਰ ਵਿਚ ਝਗੜਾ ਪੈ ਗਿਆ ਕਿ ਅਸੀਂ ਇਹ ਸਾਰਾ ਹੀ ਸੋਨਾ ਰਖਣਾ ਹੈ, ਰੌਲਾ ਸੁਣਕੇ ਲੋਕ ਇਕਠੇ ਹੋ ਗਏ। ਉਨ੍ਹਾਂ ਵਿਚ ਇਕ ਗੌੜਵਾ ਨਾਂ ਦਾ ਆਦਮੀ ਸੀ ਤੇ ਹੈ ਬਹੁਤ ਧਨੀ ਤੇ ਹੰਕਾਰੀ ਸੀ,ਉਹ ਏਨਾ ਸੋਨਾ ਵੇਖਕੇ ਆਪਣੇ ਮੂੰਹ ਵਿਚ ਪਾਣੀ ਲੈ ਆਇਆ ਤੇ ਨਾਮਦੇਵ ਨੂੰ ਆਖਣ ਲਗਾ,ਜਿੰਨੇ ਪੈਸਿਆਂ ਦਾ ਤੁਹਾਡਾ ਕਪੜਾ ਸੀ, ਉਤਨੇ ਪੈਸੇ ਮੇਰੇ ਕੋਲੋਂ ਲੈਕੇ ਇਹ ਪੱਥਰ ਮੈਨੂੰ ਦੇ ਦਿਓ।

ਨਾਮਦੇਵ ਜੀ ਨੇ ਆਪਣੇ ਕਪੜੇ ਦੇ ਪੈਸੇ ਗੌੜਵਾ ਕੋਲੋਂ ਲੈਕੇ ਉਹ ਪੱਥਰ ਉਸਨੂੰ ਦੇ ਦਿਤਾ, ਜਦੋਂ ਗੌੜਵਾ ਨੇ ਖੁਸ਼ੀ ਖੁਸ਼ੀ ਆਪਣੇ ਘਰ ਜਾ ਕੇ ਵੇਖਿਆ ਤਾਂ ਉਹ ਸਚ ਹੀ ਸੋਨੇ ਦੀ ਥਾਂ ਪੱਥਰ ਬਣ ਗਿਆ ਸੀ ਇਹ ਵੇਖਕੇ ਗੌੜਵਾ ਬਹੁਤ ਪਛਤਾਇਆ ਕਿ ਮੈਂ ਲਾਲਚ ਕੀਤਾ ਸੀ, ਉਸਦਾ ਫਲ ਮੈਨੂੰ ਮਿਲਿਆ ਹੈ।

ਕਾਂਡ ਵੀਹਵਾਂ

# ਬ੍ਰਾਹਮਣ ਰੂਪ ਵਿਚ ਭਗਵਾਨ ਦੇ ਦਰਸ਼ਨ

ਇਕ ਦਿਨ ਭਗਤ ਨਾਮਦੇਵ ਜੀ ਮੰਦਰ ਤੋਂ ਪੂਜਾ ਕਰਕੇ ਘਰ ਆਏ ਹੀ ਸਨ ਕਿ ਇਕ ਬ੍ਰਾਹਮਣ ਨੇ ਭਗਤ ਦੇ ਬੂਹੇ ਅਗੇ ਆਕੇ ਪ੍ਰਸ਼ਾਦਿ ਛਕਣ ਲਈ ਕਿਹਾ ਤਾਂ ਅਗੋਂ ਭਗਤ ਜੀ ਨੇ ਕਿਹਾ ਪੰਡਤ ਜੀ ਤੁਸੀਂ ਆਪ ਹੀ ਤੇ ਇਕ ਗਲ ਦਾ ਪ੍ਰਚਾਰ ਕਰਦੇ ਹੋ ਕਿ ਇਕਾਦਸ਼ੀ ਦਾ ਵਰਤ ਰਖਣਾ ਚਾਹੀਦਾ ਹੈ ਇਸਦਾ ਬਹੁਤ ਵਡਾ ਮਹਾਤਮ ਹੈ,ਪਰ ਅਜ ਹੀ ਤੁਸੀਂ ਮੈਨੂੰ ਕਹਿ ਰਹੇ ਹੋ ਕਿ ਮੈਨੂੰ ਪ੍ਰਸ਼ਾਦਿ ਛਕਾਓ, ਪੰਡਤ ਜੀ, ਅਜ ਇਕਾਦਸ਼ੀ ਹੈ ਇਸ ਕਰਕੇ ਮੈਂ ਰੋਟੀ ਬਿਲਕੁਲ ਨਹੀਂ ਖਵਾ ਸਕਦਾ,ਇਹ ਗਲ ਸੁਣਕੇ ਪੰਡਤ ਨੇ ਕਿਹਾ ਮੈਂ ਇਕਾਦਸ਼ੀ ਨੂੰ ਕੀ ਕਰਾਂ ਮੇਰੀ ਤੇ ਭੁਖ ਨਾਲ ਜਾਣ ਨਿਕਲਦੀ ਜਾ ਰਹੀ ਹੈ, ਤੁਸੀਂ ਮੈਨੂੰ ਖਾਣ ਵਾਸਤੇ ਜ਼ਰੂਰ ਅੰਨ ਦਿਓ,ਜਦੋਂ ਭਗਤ ਜੀਨੇ ਫਿਰ ਨਾਂਹ

ਕੀਤੀ ਤਾਂ ਪੰਡਤ ਨੇ ਕਿਹਾ ਮੈਂ ਭੁਖ ਦੇ ਕਾਰਨ ਤੇਰੇ ਬੂਹੇ ਅਗੇ ਜਾਨ ਦੇ ਦੇਵਾਂਗਾ ਤੇ ਤੈਨੂੰ ਬ੍ਰਾਹਮਣ ਹਤਿਆ ਦਾ ਪਾਪ ਲਗੇਗਾ। ਭਗਤ ਜੀ ਨੇ ਕਿਹਾ ਮਾਰਨਾ ਰਖਣਾ ਸਭ ਮੇਰੇ ਭਗਵਾਨ ਦੇ ਹਥ ਵਿਚ ਹੀ ਹੈ ਮੈਨੂੰ ਉਸ ਬਾਰੇ ਪੁੰਨ ਪਾਪ ਦਾ ਕੋਈ ਡਰ ਨਹੀਂ। ਜਦੋਂ ਭਗਤ ਨੇ ਏਨੀ ਗਲ ਕਹੀ ਤਾਂ ਪੰਡਤ ਨੇ ਭਗਤ ਜੀ ਦੇ ਬੂਹੇ ਅਗੇ ਆਪਣੇ ਪ੍ਰਾਨ ਤਿਆਗ ਦਿਤੇ, ਇਹ ਵੇਖਕੇ ਬਹੁਤ ਸਾਰੇ ਲੋਕ ਭਗਤ ਦੇ ਬੂਹੇ ਅਗੇ ਇਕਠੇ ਹੋ ਗਏ ਤੇ ਭਗਤ ਨੂੰ ਪੁਛਣ ਲਗੇ ਕਿ ਇਹ ਸਭ ਕੁਝ ਕਿਵੇਂ ਹੋਇਆ ਤਾਂ ਭਗਤ ਨੇ ਸਾਰੀ ਗਲ ਲੋਕਾਂ ਨੂੰ ਦਸ ਦਿਤੀ ਤਾਂ ਲੋਕਾਂ ਨੇ ਭਗਤ ਨੂੰ ਕਿਹਾ ਤੁਸੀਂ ਤੇ ਐਵੇਂ ਹੀ ਬ੍ਰਾਹ-ਮਣ ਦੀ ਹਤਿਆ ਦਾ ਪਾਪ ਆਪਣੇ ਸਿਰ ਲਿਆ ਹੈ ਤੁਸੀਂ ਪੰਡਤ ਨੂੰ ਖਾਣ ਨੂੰ ਅੰਨ ਦੇ ਦੇਣਾ ਸੀ। ਭਗਤ ਜੀ ਨੇ ਕਿਹਾ ਮੈਨੂੰ ਕੀਤੇ ਪਾਪ ਬਾਰੇ ਪਸ਼ਚਾਤਾਪ ਕਰਨ ਦੀ ਮੇਰੇ ਭਗਵਾਨ ਨੇ ਵਿਧੀ ਸਮਝਾਈ ਹੈ ਭਗਤ ਨੇ ਬ੍ਰਾਹਮਣ ਦੀ ਲਾਸ਼ ਨੂੰ ਚੁਕਕੇ ਮੜ੍ਹੀਆਂ ਵਿਚ ਖੜਕੇ ਇਕ ਵਡੀ ਚਿਖਾ ਬਣਾਈ ਉਸ ਵਿਚ ਪੰਡਤ ਦੀ ਲਾਸ਼ ਨੂੰ ਆਪਣੇ ਸਮੇਤ ਰਖਕੇ ਅਗ ਲਾ ਦਿਤੀ। ਭਗਤ ਜੀ ਦਾ ਪਕਾ ਵਿਸ਼ਵਾਸ ਵੇਖਕੇ ਪ੍ਰਭੂ ਜੀ ਆਪ ਪ੍ਰਗਟ ਹੋਏ ਤੇ ਆਪਣੇ ਭਗਤ ਦਾ ਪਰੇਮ ਵੇਖਕੇ ਖੁਸ਼ੀ ਨਾਲ ਗਲ ਨਾਲ ਲਾ ਲਿਆ ਭਗਤ ਜੀ ਨੂੰ ਕਿਹਾ ਕਿ ਇਹ ਸਭ ਗੁਰੂ ਧਾਰਨ ਕਰਨ ਦਾ ਹੀ ਨਤੀਜਾ ਹੈ ਜੋ ਤੁਸੀਂ ਮੈਨੂੰ ਇਸ ਰੂਪ ਵਿਚ ਵੀ ਪਹਿਚਾਣ ਲਿਆ ਹੈ।

ਕਾਂਡ ਇਕੀਵਾਂ

# ਭਗਤ ਜੀ ਦੀ ਲੀਲ੍ਹਾ

ਇਕ ਦਿਨ ਭਗਤ ਨਾਮਦੇਵ ਜੀ ਪੂਜਾ ਕਰਕੇ ਜਦੋਂ ਘਰ ਆਏ ਤਾਂ ਉਨ੍ਹਾਂ ਦੀ ਪਤਨੀ ਰਾਜਾ ਬਾਈ ਦੇ ਭਰਾ ਆਏ ਹੋਏ ਸਨ। ਰਾਜਾ ਬਾਈ ਨੇ ਭਗਤ ਜੀ ਨੂੰ ਕਿਹਾ ਕਿ ਮੇਰੇ ਭਰਾ ਕਿਨੇ ਹੀ ਚਿਰਾਂ ਪਿਛੋਂ ਆਏ ਹਨ, ਘਰ ਵਿਚ ਇਨ੍ਹਾਂ ਦੇ ਖਵਾਉਣ ਲਈ ਕੋਈ ਚੀਜ਼ ਨਹੀਂ ਹੈ ਤੁਸੀਂ ਬਜ਼ਾਰੋਂ ਚੀਜ਼ਾਂ ਲਿਆ ਦਿਓ ਮੈਂ ਉਨ੍ਹਾਂ ਨੂੰ ਭੋਜਨ ਬਣਾਕੇ ਛਕਾਵਾਂ। ਤਦ ਭਗਤ ਜੀ

ਇਹ ਕਹਿਕੇ ਫਿਰ ਬਾਹਰ ਚਲੇ ਗਏ ਕਿ ਅਜ ਇਕਾਦਸ਼ੀ ਹੈ ਇਸ ਕਰਕੇ ਅਜ ਆਪਣੇ ਘਰ ਬਿਲਕੁਲ ਖਾਣਾ ਨਹੀਂ ਬਣੇਗਾ। ਰਾਜਾ ਬਾਈ ਤੇ ਉਸਦੇ ਭਰਾ ਭੁਖ ਨਾਲ ਵਿਆਕੁਲ ਹੋ ਰਹੇ ਸਨ। ਏਨੇ ਚਿਰ ਨੂੰ ਸੇਠ ਦਾ ਭੇਸ ਬਣਾਕੇ ਭਗਵਾਨ ਜੀ ਨੇ ਨਾਮਦੇਵ ਜੀ ਦੇ ਬੂਹੇ ਅਗੇ ਆਕੇ ਭਗਤ ਜੀ ਨੂੰ ਅਵਾਜ਼ ਮਾਰੀ ਤਾਂ ਰਾਜਾ ਬਾਈ ਨੇ ਕਿਹਾ ਭਗਤ ਜੀ ਤੇ ਘਰ ਨਹੀਂ ਹਨ ਤਾਂ ਸੇਠ ਨੇ ਕਿਹਾ ਇਹ ਝੋਲਾ ਭਗਤ ਜੀ ਨੇ ਭੇਜਿਆ ਹੈ ਤੁਸੀਂ ਇਸ ਵਿਚੋਂ ਲੋੜ ਅਨੁਸਾਰ ਧਨ ਵਰਤ ਲੈਣਾ। ਜਦੋਂ ਰਾਜਾ ਬਾਈ ਨੇ ਵੇਖਿਆ ਉਹ ਝੋਲਾ ਸੋਨੇ ਦੀਆਂ ਮੁੰਦਰਾਂ ਨਾਲ ਭਰਿਆ ਹੋਇਆ ਸੀ, ਉਸਨੇ ਲੋੜ ਅਨੁਸਾਰ ਧਨ ਵਰਤਕੇ ਘਰ ਵਿਚ ਜ਼ਰੂਰੀ ਚੀਜਾਂ ਲੈ ਆਂਦੀਆਂ ਤੇ ਆਪਣੇ ਭਰਾਵਾਂ ਦੀ ਖੂਬ ਟਹਿਲ ਸੇਵਾ ਕੀਤੀ। ਏਨੇ ਚਿਰ ਨੂੰ ਭਗਤ ਜੀ ਵੀ ਘਰ ਆ ਗਏ ਤਾਂ ਉਹ ਸਭ ਕੁਝ ਵੇਖਕੇ ਹੈਰਾਨ ਰਹਿ ਗਏ ਕਿ ਰਾਜਾ ਬਾਈ ਆਪਣੇ ਭਰਾਵਾਂ ਲਈ ਚੰਗਾ ਭੋਜਨ ਤਿਆਰ ਕਰਕੇ ਛਕਾ ਰਹੀ ਹੈ। ਭਗਤ ਜੀ ਨੇ ਰਾਜਾ ਬਾਈ ਨੂੰ ਪੁਛਿਆ ਇਹ ਸਭ ਕੁਝ ਤੂੰ ਕਿਥੋਂ ਆਂਦਾ ਹੈ ਤਾਂ ਉਸਨੇ ਕਿਹਾ ਇਹ ਤੁਸੀਂ ਹੀ ਇਕ ਸੇਠ ਕੋਲ ਸਭ ਕੁਝ ਭੇਜਿਆ ਹੈ, ਉਹ ਸੇਠ ਇਕ ਸੋਨੇ ਦੀਆਂ ਭਰੀਆਂ ਮੁੰਦਰਾਂ ਦਾ ਝੋਲਾ ਦੇ ਕੇ ਗਿਆ ਹੈ ਤੇ ਕਹਿੰਦਾ ਸੀ ਇਹ ਭਗਤ ਨੇ ਹੀ ਭੇਜਿਆ ਹੈ। ਤਾਂ ਭਗਤ ਜੀ ਨੇ ਕਿਹਾ ਉਹ ਆਪ ਭਗਵਾਨ ਜੀ ਆਏ ਸਨ ਜਿਹੜੀਆਂ ਬਾਕੀ ਬਚੀਆਂ ਸੋਨੇ ਦੀਆਂ ਮੁੰਦਰਾਂ ਹਨ ਉਹ ਸਾਰੀਆਂ ਪੰਡਤਾਂ ਨੂੰ ਦਾਨ ਕਰ ਦੇਈਏ ਤੇ ਭਗਤ ਜੀ ਪੰਡਤਾਂ ਨੂੰ ਸਦਣ ਲਈ ਚਲੇ ਗਏ। ਪਿਛੋਂ ਰਾਜਾ ਬਾਈ ਨੇ ਕੁਝ ਸੋਨੇ ਦੀਆਂ ਮੁੰਦਰਾਂ ਲੁਕਾਕੇ ਰਖ ਲਈਆਂ। ਭਗਤ ਜੀ ਨੇ ਥੈਲੇ ਵਿਚ ਬਚੀਆਂ ਮੁੰਦਰਾਂ ਪੰਡਤਾਂ ਨੂੰ ਦਾਨ ਕਰ ਦਿਤੀਆਂ ਜਦੋਂ ਰਾਜਾ ਬਾਈ ਨੇ ਲੁਕਾਕੇ ਰਖੀਆਂ ਮੁੰਦਰਾਂ ਵੇਖੀਆਂ ਤਾਂ ਉਹ ਲਕੜ ਦੇ ਕੋਲੇ ਬਣ ਗਈਆਂ ਸਨ, ਇਹ ਵੇਖਕੇ ਰਾਜਾ ਬਾਈ ਹੈਰਾਨ ਰਹਿ ਗਈ ਤੇ ਸਾਰੀ ਕਹਾਣੀ ਭਗਤ ਜੀ ਨੂੰ ਦਸੀ। ਭਗਤ ਨੇ ਰਾਜਾ ਬਾਈ ਨੂੰ ਲੁਕਾਕੇ ਰਖੀਆਂ ਮੁੰਦਰਾਂ ਲਿਆਉਣ ਲਈ ਕਿਹਾ, ਜਦੋਂ ਉਹ ਕੋਲੇ ਹੋਈਆਂ ਮੁੰਦਰਾਂ ਰਾਜਾ ਬਾਈ ਨੇ ਭਗਤ ਨੂੰ ਲਿਆਕੇ ਦਿਤੀਆਂ ਤਾਂ ਉਹ ਸੋਨੇ ਦੀਆਂ ਬਣ

ਗਈਆਂ। ਰਾਜਾ ਬਾਈ ਇਹ ਸਭ ਕੁਝ ਵੇਖਕੇ ਜਾਣ ਗਈ ਕਿ ਭਗਤ ਜੀ ਦੀ ਭਗਤੀ ਪ੍ਰਭੂ ਦੇ ਦਰ ਪ੍ਰਵਾਨ ਹੋ ਚੁਕੀ ਹੈ। ਉਹ ਬਾਕੀ ਰਹਿੰਦੀਆਂ ਮੁੰਦਰਾਂ ਵੀ ਭਗਤ ਜੀ ਨੇ ਪੰਡਤਾਂ ਨੂੰ ਦਾਨ ਕਰ ਦਿਤੀਆਂ ਉਸ ਦਿਨ ਤੋਂ ਪਿਛੋਂ ਰਾਜਾ ਬਾਈ ਨੇ ਭਗਤ ਜੀ ਨੂੰ ਕਦੇ ਕੋਈ ਘਰ ਦਾ ਕੰਮ ਕਰਨ ਲਈ ਨਾ ਕਿਹਾ ਸਗੋਂ ਆਪ ਵੀ ਪ੍ਰਭੂ ਭਗਤੀ ਵਿਚ ਮਗਨ ਰਹਿਣ ਲਗ ਪਈ।

ਕਾਂਡ ਬਾਈਵਾਂ

# ਭਗਤ ਜੀ ਦੇ ਘਰ ਨੂੰ ਅੱਗ ਲਗਣੀ

ਭਗਤ ਨਾਮਦੇਵ ਜੀ ਇਕ ਦਿਨ ਮੰਦਰ ਵਿਚ ਭਗਵਾਨ ਦੀ ਪੂਜਾ ਕਰ ਰਹੇ ਸਨ ਕਿ ਇਕ ਆਦਮੀ ਬਹੁਤ ਘਬਰਾਇਆ ਹੋਇਆ ਆਇਆ ਤੇ ਆਕੇ ਭਗਤ ਨਾਮਦੇਵ ਜੀ ਨੂੰ ਕਹਿਣ ਲਗਾ, ਭਗਤ ਜੀ ਛੇਤੀ ਚਲੋ ਤੁਹਾਡੇ ਘਰ ਨੂੰ ਅੱਗ ਲਗ ਗਈ ਹੈ ਪਰ ਭਗਤ ਜੀ ਆਪਣੇ ਧਿਆਨ ਹੀ ਭਗਵਾਨ ਦੀ ਪੂਜਾ ਕਰੀ ਜਾ ਰਹੇ ਸਨ, ਜਦੋਂ ਪੂਜਾ ਸਮਾਪਤ ਹੋਈ ਤਾਂ ਭਗਤ ਜੀ ਘਰ ਨੂੰ ਆਏ ਤਾਂ ਕੀ ਵੇਖਦੇ ਹਨ ਕਿ ਸਾਰਾ ਘਰ ਅਗ ਦੀਆਂ ਲਾਟਾਂ ਕਢ ਰਿਹਾ ਹੈ ਤੇ ਘਰ ਦਾ ਸਮਾਨ ਲਾਗੇ ਦਿਆਂ ਗਵਾਂਢੀਆਂ ਨੇ ਬਾਹਰ ਕਢਕੇ ਰਖਿਆ ਹੋਇਆ ਹੈ ਤਾਂ ਭਗਤ ਜੀ ਉਸ ਬਚੇ ਹੋਏ ਸਮਾਨ ਨੂੰ ਅਗ ਵਿਚ ਸੁਟ ਦਿਤਾ ਤੇ ਕਹਿਣ ਲਗੇ ਜੇ ਭਗਵਾਨ ਦੀ ਏਹੋ ਹੀ ਮਰਜ਼ੀ ਹੈ ਤਾਂ ਉਸਨੂੰ ਆਪਣੀ ਰਜ਼ਾ ਵਿਚ ਰਾਜ਼ੀ ਹੀ ਰਹਿਣ ਦੇਣਾ ਚਾਹੀਦਾ ਹੈ, ਇਹ ਸਾਰੀਆਂ ਚੀਜ਼ਾਂ ਸਾਨੂੰ ਭਗਵਾਨ ਨੇ ਹੀ ਤਾਂ ਦਿਤੀਆਂ ਹਨ ਉਸੇ ਦੀ ਹੀ ਬਖਸ਼ਿਸ਼ ਸਦਕਾ ਇਹ ਸਭ ਕੁਝ ਮਿਲਿਆ ਸੀ ਜੇਕਰ ਹੁਣ ਉਹ ਲੈ ਗਿਆ ਹੈ ਤਾਂ ਅਸੀਂ ਇਨ੍ਹਾਂ ਨੂੰ ਬਚਾਕੇ ਜਾਂ ਸਾਂਭਕੇ ਪ੍ਰਭੂ ਦੇ ਅਪਰਾਧੀ ਹੀ ਨਹੀਂ ਸਗੋਂ ਵਡੇ ਗੁਨਾਹਗਾਰ ਬਣਦੇ ਹਾਂ, ਜੇਕਰ ਉਹ ਦੇਕੇ ਖੜ ਸਕਦਾ ਹੈ ਤਾਂ ਫਿਰ ਵੀ ਦੇ ਸਕਦਾ ਹੈ ਸਾਨੂੰ ਹਰ ਵੇਲੇ ਭਾਵ ਦੁਖ ਸੁਖ ਦੇ ਸਮੇਂ ਉਸੇ ਭਗਵਾਨ ਦੀ ਰਜ਼ਾ ਵਿਚ ਹੀ ਰਹਿਣਾ ਚਾਹੀਦਾ ਹੈ, ਬੰਦਾ ਭਾਵੇਂ ਕੁਝ ਵੀ ਕਰੇ ਕਿੰਨੀ

ਵੀ ਚਤਰਾਈ ਕਰੇ ਪਰ ਹੁੰਦਾ ਉਹ ਹੀ ਹੈ ਜੋ ਭਗਵਾਨ ਨੂੰ ਮਨਜ਼ੂਰ ਹੈ, ਸੋ ਸਾਨੂੰ ਇਹ ਸਭ ਕੁਝ ਸੜਨ ਦਾ ਕੋਈ ਦੁਖ ਨਹੀਂ, ਸਾਡੀ ਆਤਮਾਂ ਨੂੰ ਬਹੁਤ ਸੁਖ ਤੇ ਸ਼ਾਂਤੀ ਮਿਲੀ ਹੈ।

ਕਾਂਡ ਤੇਈਵਾਂ

# ਭਗਵਾਨ ਨੇ ਭਗਤ ਦੀ ਛੰਨ ਪਾਉਣੀ

ਜਦੋਂ ਭਗਤ ਨਾਮਦੇਵ ਜੀ ਦਾ ਮਕਾਨ ਸਮਾਨ ਸਮੇਤ ਸੜ ਗਿਆ ਤਾਂ ਭਗਤ ਦੇ ਪ੍ਰਵਾਰ ਦੇ ਜੀਅ ਬਾਹਰ ਸਾਫ ਥਾਂ ਤੇ ਬੈਠਕੇ ਹੀ ਗੁਜ਼ਾਰਾ ਕਰਦੇ ਰਹੇ, ਇਕ ਦਿਨ ਭਗਤ ਜੀ ਦੀ ਮਾਤਾ ਗੋਣਾ ਬਾਈ ਨੇ ਕਿਹਾ ਪੁਤਰ ਨਾਮ-ਦੇਵ ਸਰਦੀ ਦੀ ਰੁਤ ਆ ਗਈ ਹੈ ਅਸੀਂ ਇਸ ਤਰਾਂ ਬਾਹਰ ਕਿਵੇ ਗੁਜ਼ਾਰਾ ਕਰਾਂਗੇ,ਮਾਤਾ ਜੀ ਨੇ ਕੁਝ ਰੁਪੈ ਭਗਤ ਜੀ ਨੂੰ ਦੇ ਕੇ ਕਿਹਾ ਕਿ ਅਜੇ ਮਾੜਾ ਮੋਟਾ ਕੋਠਾ ਪਾਕੇ ਗੁਜ਼ਾਰਾ ਕਰ ਲਈਏ ਤੂੰ ਇਨ੍ਹਾਂ ਰੁਪਿਆਂ ਨਾਲ ਸਾਰਾ ਪ੍ਰਬੰਧ ਕਰ ਲੈ। ਭਗਤ ਨਾਮਦੇਵ ਜੀ ਉਹ ਰੁਪੈ ਮਾਤਾ ਕੋਲੋਂ ਲੈਕੇ ਪਹਿਲਾਂ ਭਗਵਾਨ ਦੇ ਮੰਦਰ ਗਏ ਜਾਂ ਪ੍ਰਭੂ ਨੂੰ ਨਮਸ਼ਕਾਰ ਕਰਕੇ ਬਾਹਰ ਆਏ ਤਾਂ ਕੀ ਵੇਖਦੇ ਹਨ ਕਿ ਕੁਝ ਸਾਧ ਬੈਠੇ ਹਨ ਤੇ ਭਗਤ ਜੀ ਨੂੰ ਇਸ ਗਲ ਦਾ ਪਤਾ ਲਗ ਗਿਆ ਕਿ ਸਾਧ ਕਲ੍ਹ ਦੇ ਭੁਖੇ ਹਨ, ਉਹ ਬਜ਼ਾਰ ਗਏ ਉਨ੍ਹਾਂ ਰੁਪਿਆਂ ਦੀ ਰਸਦ ਖਰੀਦ ਕੇ ਭੋਜਨ ਬਣਾਕੇ ਉਨ੍ਹਾਂ ਭੁਖੇ ਸਾਧਾਂ ਨੂੰ ਛਕਾ ਦਿਤਾ ਤੇ ਆਪ ਇਕ ਨਵੇਕਲੀ ਥਾਂ ਬੈਠਕੇ ਭਗਵਾਨ ਦਾ ਨਾਮ ਜਪਣ ਲਗ ਪਏ, ਬੈਠੇ ਬੈਠੇ ਇਹ ਸੋਚਣ ਲਗ ਪਏ ਕਿ ਮਾਤਾ ਜੀ ਨੇ ਤਾਂ ਮੈਨੂੰ ਰੁਪਈਏ ਕੋਠੇ ਦਾ ਸਮਾਨ ਲਿਆਉਣ ਲਈ ਦਿਤੇ ਸਨ ਪਰ ਮੈਂ ਉਹ ਸਾਧਾਂ ਨੂੰ ਭੋਜਨ ਛਕਾ ਦਿਤਾ ਹੈ, ਫਿਰ ਇਹ ਸੋਚਕੇ ਸਮਾਧੀ ਵਿਚ ਮਗਨ ਹੋ ਗਏ ਕਿ ਜੋ ਉਸ ਮੇਰੇ ਭਗਵਾਨ ਦੀ ਰਜ਼ਾ ਹੈ ਉਹ ਸਭ ਆਪ ਹੀ ਠੀਕ ਕਰੀ ਤੇ ਕਰਵਾਈ ਜਾ ਰਿਹਾ ਹੈ, ਜੇਕਰ ਉਸਨੇ ਮੇਰਾ ਮਕਾਨ ਤੇ ਸਮਾਨ ਸਾੜਿਆ ਹੈ ਤੇ ਉਹ ਆਪੇ ਹੀ ਹੋਰ ਬਣਾ ਦੇਵਗਾ। ਜਦੋਂ ਪ੍ਰਭੂ ਨੇ ਦੇਖਿਆ ਕਿ ਮੇਰਾ ਭਗਤ ਸਭ ਡੋਰੀਆਂ ਮੇਰੇ ਤੇ ਸੁਟਕੇ ਭਗਤੀ ਵਿਚ ਮਗਨ ਹੈ ਤਾਂ ਭਗਵਾਨ ਕਾਰੀਗਰ ਦੇ ਰੂਪ ਵਿਚ

ਭਗਤ ਜੀ ਦਾ ਮਕਾਨ ਬਣਾਉਣ ਲਗ ਪਿਆ ਤੇ ਭਗਤ ਜੀ ਦੀ ਮਾਤਾ ਨੂੰ ਕਹਿ ਦਿਤਾ ਕਿ ਸਾਨੂੰ ਭਗਤ ਜੀ ਨੇ ਹੀ ਭੇਜਿਆ ਹੈ ਤੇ ਥੋੜੇ ਸਮੇਂ ਵਿਚ ਹੀ ਭਗਤ ਜੀ ਦਾ ਸੁੰਦਰ ਮਕਾਨ(ਛਨ)ਬਣਾ ਦਿਤਾ ਤੇ ਸਾਰੇ ਘਰ ਦੀ ਵਰਤੋਂ ਦਾ ਸਮਾਨ ਵਿਚ ਟਿਕਾ ਦਿਤਾ,ਸਭ ਲੋਕ ਜੇਹੜੇ ਭਗਤ ਦੇ ਆਂਢੀ ਗਵਾਂਢੀ ਸਨ ਵੇਖਕੇ ਹੈਰਾਨ ਰਹਿ ਗਏ ਕਿ ਇਸ ਕਾਰੀਗਰ ਨੇ ਭਗਤ ਦਾ ਕਿਡਾ ਸੋਹਣਾ ਮਕਾਨ ਕਿੰਨੀ ਛੇਤੀ ਬਣਾ ਦਿਤਾ ਹੈ।

ਜਦੋਂ ਕੁਝ ਸਮੇਂ ਪਿਛੋਂ ਭਗਤ ਜੀ ਦੀ ਸਮਾਧੀ ਖੁਲ੍ਹੀ ਤੇ ਉਹ ਉਠਕੇ ਘਰ ਨੂੰ ਆਏ ਤਾਂ ਕੀ ਵੇਖਦੇ ਹਨ ਕਿ ਉਸਦੇ ਖਾਲੀ ਪਏ ਹੋਏ ਥਾਂ ਤੇ ਇਕ ਬਹੁਤ ਸੁੰਦਰ ਮਕਾਨ ਬਣਿਆਂ ਹੋਇਆ ਹੈ, ਏਡੀ ਛੇਤੀ ਮਕਾਨ ਬਣ ਜਾਣ ਬਾਰੇ ਭਗਤ ਜੀ ਸੋਚ ਰਹੇ ਸਨ ਕਿ ਅੰਦਰੋਂ ਉਨ੍ਹਾਂ ਦੀ ਮਾਤਾ ਜੀ ਬਾਹਰ ਆਈ ਤੇ ਕਹਿਣ ਲਗੀ ਪੁਤਰ ਨਾਮਦੇਵ ਜਿਹੜਾ ਤੂੰ ਕਾਰੀਗਰ ਭੇਜਿਆ ਸੀ ਵੇਖ ਉਸਨੇ ਥੋੜੇ ਹੀ ਚਿਰ ਵਿਚ ਕਿਡਾ ਸੋਹਣਾ ਮਕਾਨ ਬਣਾ ਦਿਤਾ ਹੈ। ਆਪਣੀ ਮਾਤਾ ਜੀਦੀ ਗਲ ਸੁਣਕੇ ਭਗਤ ਨੇ ਕਿਹਾ ਮਾਤਾ ਜੀ ਮੈਂ ਤੇ ਕੋਈ ਕਾਰੀਗਰ ਨਹੀਂ ਭੇਜਿਆ,ਤਦ ਮਾਤਾ ਨੇ ਕਿਹਾ,ਉਹ ਕਾਰੀਗਰ ਤੇ ਏਹੋ ਹੀ ਕਹਿੰਦਾ ਸੀ ਕਿ ਮੈਨੂੰ ਭਗਤ ਜੀ ਹੁਰਾਂ ਨੇ ਭੇਜਿਆ ਹੈ। ਤਦ ਭਗਤ ਨੇ ਕਿਹਾ ਮਾਤਾ ਜੀ ਉਹ ਆਪ ਭਗਵਾਨ ਜੀ ਸਨ ਜਿਸਨੂੰ ਆਪਣੇ ਸਾਰੇ ਭਗਤਾਂ ਦਾ ਖਿਆਲ ਰਖਣਾ ਪੈਂਦਾ ਹੈ ਮੈਂ ਰਾਤ ਦਿਨੇ ਆਪਣੇ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹਾਂ ਤੇ ਉਹ ਮੇਰੇ ਸਾਰੇ ਕੰਮ ਕਰਦਾ ਰਹਿੰਦਾ ਹੈ। ਜਦੋਂ ਭਗਤ ਨਾਮ ਦੇਵ ਦਾ ਸੋਹਣਾ ਬਣਿਆ ਮਕਾਨ ਉਸਦੀ ਇਕ ਗੁਵਾਂਢਣ ਨੇ ਵੇਖਿਆ ਤਾਂ ਉਹ ਨਾਮਦੇਵ ਨੂੰ ਕਹਿਣ ਲਗੀ ਕਿ ਜਿਸ ਕਾਰੀਗਰ ਕੋਲੋਂ ਤੂੰ ਆਪਣਾ ਮਕਾਨ ਬਣਵਾਇਆ ਹੈ,ਉਹ ਮੈਨੂੰ ਵੀ ਮੰਗਵਾ ਦੇਹ ਮੈਂ ਤੇਰੇ ਨਾਲੋਂ ਦੁਗਣੀ ਮਜਦੂਰੀ ਦੇਵਾਂਗੀ ਇਸ ਪਰ ਭਗਤ ਜੀ ਨੇ ਇਕ ਸ਼ਬਦ ਉਚਾਰਨ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਘਰੁ ੪ ਸੋਰਠਿ ॥
ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋਪਹਿ ਦੁਗਣੀ ਮਜੂਰੀ ਦੈਹਉ ਮੋਕਉ ਬੇਢੀ ਦੇਹੁ ਬਤਾਈ ਹੋ ॥੧॥

ਰੀ ਬਾਈ ਬੇਢੀ ਦੇਨੁ ਨ ਜਾਈ ॥
ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ਰਹਾਉ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਣ ਸੁਨਿਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

ਅਰਥ–ਜਦੋਂ ਨਾਮਦੇਵ ਦਾ ਸੋਹਣਾ ਘਰ ਭਗਵਾਨ ਨੇ ਬਣਾ ਦਿਤਾ ਤਾਂ ਨਾਮਦੇਵ ਦੀ ਇਕ ਗਵਾਂਢਣ ਉਸ ਕੋਲੋਂ ਪੁਛਣ ਲਗੀ, ਹੇ ਨਾਮਦੇਵ ! ਤੂੰ ਏਹ ਆਪਣੀ ਛੰਨ ਕਿਸ ਪਾਸੋਂ ਬਣਵਾਈ ਹੈ। ਮੈਂ ਤੇਰੇ ਨਾਲੋਂ ਦੁਗਣੀ ਮਜ਼ਦੂਰੀ ਉਸਨੂੰ ਦੇ ਦੇਵਾਂਗੀ ਤੂੰ ਮੈਨੂੰ ਉਸ ਕਾਰੀਗਰ ਦਾ ਪਤਾ ਟਕਾਣਾ ਦਸ ਦੇਹ। ਅਗੋਂ ਨਾਮਦੇਵ ਜੀ ਨੇ ਕਿਹਾ, ਹੇ ਬੀਬੀ, ਉਹ ਕਾਰੀਗਰ ਜੇਹੜਾ ਮੇਰੀ ਛੰਨ ਬਣਾ ਕੇ ਗਿਆ ਹੈ ਦਸਿਆ ਨਹੀਂ ਜਾਂਦਾ। ਉਸ ਕਾਰੀਗਰ ਨੂੰ ਜੇਕਰ ਬੜੀ ਵਿਚਾਰ ਨਾਲ ਵੇਖੀਏ ਤਾਂ ਉਹ ਸਭ ਥਾਂ ਹੀ ਵਿਆਪਕ ਹੈ (ਵਸਰਿਹਾਹੈ)। ਉਹ ਕਾਰੀਗਰ ਸਾਡੇ ਸਾਰਿਆਂ ਦੇ ਹੀ ਪ੍ਰਾਣਾਂ ਦਾ ਆਸਰਾਹੈ। ਉਹ ਕਾਰੀਗਰ ਜੇਕਰ ਉਸ ਕੋਲੋਂ ਕੋਈ ਵੀ ਕੰਮ ਕਰਵਾਈਏ ਤਾਂ ਉਹ ਪੈਸਿਆਂ ਦੀ ਮਜੂਰੀ ਨਹੀਂ ਮੰਗਦਾ, ਉਹ ਸਿਰਫ ਪ੍ਰੇਮ ਦੀ ਮਜੂਰੀ ਮੰਗਦਾ ਹੈ, ਜੇਕਰ ਉਸ ਕੋਲੋਂ ਕੋਈ ਆਪਣੀ ਛੰਨ ਬਨਵਾਉਣਾ ਚਾਹਵੇ ਤੇ ਜੇਹੜਾ ਆਦਮੀ ਲੋਕਾਂ ਤੇ ਆਪਣੇ ਪਰਿਵਾਰ ਨਾਲੋਂ ਪ੍ਰੀਤ ਤੋੜ ਲਵੇ ਤੇ ਉਸ ਨਾਲ ਜੋੜ ਲਵੇ ਤਾਂ ਉਹ ਕਾਰੀਗਰ ਉਸਨੂੰ ਆਪੇ ਹੀ ਮਿਲ ਜਾਂਦਾ ਹੈ। ਉਹ ਕਾਰੀਗਰ ਕਥਨ ਨਹੀਂ ਕੀਤਾ ਜਾਂਦਾ, ਉਹ ਹਰ ਥਾਂ ਹੀ ਵਿਆਪ ਰਿਹਾ ਹੈ। ਜਿਸਤਰ੍ਹਾਂ ਇਕ ਗੂੰਗੇ ਨੇ ਅੰਮ੍ਰਿਤ ਰੂਪੀ ਸਵਾਦ ਚਖਿਆ ਹੋਵੇ, ਉਸ ਬਾਰੇ ਕਿਸੇ ਨੂੰ ਦਸ ਨਹੀਂ ਸਕਦਾ, ਇਸ ਤਰ੍ਹਾਂ ਮੈਂ ਵੀ ਉਸ ਬਾਰੇ ਦਸ ਨਹੀਂ ਸਕਦਾ। ਉਸ ਕਾਰੀਗਰ ਦੇ ਗੁਣ ਇਹ ਹਨ ਕਿ ਉਸਨੇ ਸੰਸਾਰ ਸਮੁੰਦ੍ਰ ਦੇ ਜਲਾਂ ਨੂੰ ਬੰਨ੍ਹਕੇ ਰਖਿਆ ਹੈ, ਧ੍ਰੂ ਆਦਿ ਤਾਰਿਆਂ ਨੂੰ ਜਗਤ ਦੇ ਸੁਖਾਂ ਲਈ ਅਕਾਸ਼ ਵਿਚ ਟਿਕਾ ਰਖਿਆ ਹੈ। ਨਾਮਦੇਵ ਜੀ ਆਖਦੇ ਹਨ, ਮੇਰੇ ਉਸ

ਸੁਆਮੀ (ਪ੍ਰਭੂ) ਨੇ ਵਿਛੜੀ ਹੋਈ ਸੀਤਾ ਸ੍ਰੀ ਰਾਮਚੰਦਰ ਨੂੰ ਮਿਲਾ ਦਿਤੀ ਤੇ ਆਪਣੇ ਭਗਤ ਭਭੀਖਣ ਨੂੰ ਲੰਕਾ ਦਾ ਰਾਜ ਦਿਵਾ ਦਿਤਾ, ਉਸੇ ਤਰ੍ਹਾਂ ਹੀ ਉਸ ਪਿਆਰੇ ਨੇ ਮੇਰੇ ਪਰ ਕ੍ਰਿਪਾ ਕੀਤੀ ਹੈ।

ਕਾਂਡ ਚੌਵੀਵਾਂ

# ਭਗਤ ਨਾਮਦੇਵ ਜੀ ਦੀ ਸੰਤਾਨ (ਪਰਵਾਰ)

ਭਾਵ–ਕਿ ਜੋ ਵੀ ਉਸ ਪ੍ਰਭੂ ਦਾ ਹੋ ਜਾਂਦਾ ਹੈ, ਉਹ ਉਸ ਆਪਣੇ ਭਗਤ ਦੇ ਸਾਰੇ ਕੰਮ ਆਪ ਹੀ ਸਵਾਰ ਦੇਂਦਾ ਹੈ।

ਭਗਤ ਨਾਮਦੇਵ ਜੀ ਦੇ ਗ੍ਰਹਿ ਸਭ ਤੋਂ ਪਹਿਲਾਂ ਲੜਕੇ ਨੇ ਜਨਮ ਲਿਆ, ਭਗਵਾਨ ਨੇ ਉਸਦਾ ਨਾਮ ਨਰੈਣ ਰਖਵਾ ਦਿਤਾ, ਉਸ ਤੋਂ ਪਿਛੋਂ ਭਗਤ ਜੀ ਦੇ ਗ੍ਰਹਿ ਤਿੰਨ ਸਪੁਤ੍ਰ ਤੇ ਇਕ ਸਪੁਤ੍ਰੀ ਨੇ ਜਨਮ ਲਿਆ। ਪੁਤ੍ਰਾਂ ਦੇ ਨਾਮ ਮਹਾਦੇਵ, ਗੋਬਿੰਦ ਦਾਸ, ਵਿਠਲ ਦਾਸ ਤੇ ਸਪੁਤ੍ਰੀ ਦਾ ਨਾਮ ਲਿੰਬਾਂ ਬਾਈ ਸੀ। ਆਪ ਜੀ ਦੀਆਂ ਚੌਂਹਾਂ ਨੂੰਹਾਂ ਦੇ ਨਾਮ ਤਰਤੀਬਵਾਰ ਇਹਹਨ- ਲਾਡਾ ਬਾਈ, ਗੋਡਾਈ, ਯੇਸ਼ਾਈ ਤੇ ਸਾਕਰਾਈ। ਭਗਤ ਜੀ ਦੇ ਘਰ ਦੀ ਦਾਸੀ ਜੀਨਾ ਬਾਈ ਆਪਣੇ ਇਕ ਅਭੰਗ ਵਿਚ ਭਗਤ ਜੀਦੇ ਸਾਰੇ ਪ੍ਰਵਾਰ ਦੇ ਮੈਂਬਰਾਂ ਦਾ ਜ਼ਿਕਰ ਇਸ ਤਰ੍ਹਾਂ ਕਰਦੀ ਹੈ, ਜਿਸਦੇ ਅਰਥ ਗਿਆਨੀ ਖਜ਼ਾਨ ਸਿੰਘ ਦੀ ਜਨਮ ਸਾਖੀ ਭਗਤ ਨਾਮਦੇਵ ਦੀ ਮਦਦ ਨਾਲ ਕੀਤੇ ਹਨ।

ਗੋਣਾਈ, ਰਾਹਾਈ, ਦੋਘਿ ਸਾਸੂ ਸੂਨਾ। ਦਾਮਾ, ਨਾਮਾ, ਜਾਣਾ ਬਾਤ ਲੋਕ, ਨਾਦਾ, ਮਹਾਦਾ, ਗੋਂਦਾ, ਵਿਠਾ ਚੋਘੇ ਪੁਤ੍ਰ। ਜਨਮਲੇ ਪਵਿਤ੍ਰ ਤਯਾਚੇ ਵੰਸ਼ੀ ਲਾਡਾਈ, ਗੋਡਾਈ, ਯੇਸ਼ਾ, ਸਾਖ ਰਾਈ ਚੌਘੀ ਸੂਨਾ ਯਾਹੀ ਨਾਮ ਯਾਚਿਆ ਲਿੰਬਾਈ ਤੇ ਲੇਕੀ ਆਊ ਬਾਈ ਬਹਿਣੀ। ਦੇੜੀ ਪਿਸ਼ੀ ਜਨੀ ਨਾਮਯਾਹੀ।

ਅਰਥ–ਗੋਣਾ ਬਾਈ, ਰਾਜਾ ਬਾਈ ਦੋਵੇਂ ਨੂੰਹ ਸਸ। ਦਾਮ ਸ਼ੇਟ,

ਨਾਮਦੇਵ ਦੋਵੇਂ ਪਿਤਾ ਪੁਤ੍ਰ। ਨਰੈਣ ਦਾਸ, ਮਹਾਂਦੇਵ, ਗੋਬਿੰਦ ਦਾਸ ਤੇ ਵਿਠਲ ਦਾਸ ਚਾਰੇ ਪੁਤ੍ਰ ਸਨ। ਲਾਡਾ ਬਾਈ, ਗੋਡਾਈ, ਯੇਸ਼ਾਈ ਤੇ ਸਾਕਰਾਈ ਚਾਰੇ ਨੂੰਹਾਂ। ਪੁਤ੍ਰੀ ਲਿੰਬਾ ਬਾਈ, ਭੈਣ ਆਊ ਬਾਈ ਤੇ ਟਹਿਲਣ ਜੀਨਾ ਬਾਈ ਸੀ।

ਭਗਤ ਜੀ ਦੇ ਪੁਤ੍ਰਾਂ ਵਿਚੋਂ ਸਿਰਫ ਨਰੈਣ ਦੇ ਗ੍ਰਿਹਿ ਹੀ ਪੁਤ ਨੇ ਜਨਮ ਲਿਆ, ਜਿਸਦਾ ਨਾਮ ਮੁਕੰਦ ਤੇ ਉਸਦੇ ਪੁਤ੍ਰ ਦਾ ਨਾਮ ਕੇਸ਼ਵ ਸੀ, ਇਸ ਤਰ੍ਹਾਂ ਇਹ ੧੧ ਪੀੜ੍ਹੀਆਂ ਤਕ ਹੀ ਸੰਤਾਨ ਹੋਕੇ ਸੰਪੂਰਨ ਹੋ ਗਈ।

ਕਾਂਡ ਪੰਝੀਵਾਂ

# ਭਗਤ ਜੀ ਦੀ ਪ੍ਰਤਿਗਿਆ

ਭਗਤ ਨਾਮਦੇਵ ਜੀ ਇਕ ਦਿਨ ਚੰਦ੍ਰ ਭਾਗਾ ਨਦੀ ਕੰਢੇ ਸੰਤਾਂ ਦੀ ਮੰਡਲੀ ਵਿਚ ਬੈਠੇ ਗਿਆਨ ਦੀਆਂ ਗਲਾਂ ਸੁਣ ਰਹੇ ਸਨ ਕਿ ਉਨ੍ਹਾਂ ਨੂੰ ਪਤਾ ਲਗਾ ਕਿ ਤ੍ਰੇਤਾ ਯੁਗ ਵਿਚ ਬਾਲਮੀਕ ਰਿਸ਼ੀ ਨੇ ਸਤ ਕੋਟੀ ਰਮਾਇਣ ਦੀ ਰਚਨਾ ਕੀਤੀ ਸੀ, ਇਹ ਸਾਰੀ ਕਥਾ ਸੁਣਕੇ ਭਗਤ ਨਾਮਦੇਵ ਜੀ ਭਗਵਾਨ ਦੇ ਮੰਦਰ ਆਏ ਤੇ ਆਖਣ ਲਗੇ, ਪ੍ਰਭੂ ਮੈਨੂੰ ਪਤਾ ਲਗਾ ਹੈ ਕਿ ਬਾਲਮੀਕ ਰਿਸ਼ੀ ਨੇ ਸਤ ਕੋਟੀ ਰਮਾਇਣ ਦੀ ਰਚਨਾ ਕੀਤੀ ਸੀ ਤੇ ਪ੍ਰਭੂ ਜੀ ਮੈਨੂੰ ਤੁਸੀਂ ਅਸ਼ੀਰਵਾਦ ਦਿਓ ਮੈਂ ਸੌ ਕੋਟੀ ਅਭੰਗ ਦੀ ਰਚਨਾ ਕਰਨੀ ਚਾਹੁੰਦਾ ਹਾਂ। ਭਗਤ ਜੀ ਦੀ ਇਹ ਗਲ ਸੁਣਕੇ ਵਿਠਲ ਭਗਵਾਨ ਨੇ ਕਿਹਾ ਭਗਤ ਜੀ ਜਿਸ ਤ੍ਰੇਤੇ ਯੁਗ ਵਿਚ ਰਿਸ਼ੀ ਜੀ ਨੇ ਸਤ ਕੋਟੀ ਰਮਾਇਣ ਦੀ ਰਚਨਾ ਕੀਤੀ ਸੀ, ਉਸ ਵੇਲੇ ਆਦਮੀ ਦੀ ਉਮਰ ਬਹੁਤ ਲੰਮੀ ਹੁੰਦੀ ਸੀ। ਹੁਣ ਕਲਯੁਗ ਵਿਚ ਜਦੋਂ ਕਿ ਆਦਮੀ ਦੀ ਉਮਰ ਸਿਰਫ ੧੦੦ ਸਾਲ ਹੀ ਬੜੀ ਮੁਸ਼ਕਲ ਨਾਲ ਹੁੰਦੀ ਹੈ ਤਾਂ ਸੌ ਕੋਟੀ ਅਭੰਗ ਲਿਖਣੇ ਬਹੁਤ ਮੁਸ਼ਕਲ ਹਨ। ਭਗਤ ਨਾਮਦੇਵ ਨੇ ਕਿਹਾ ਭਗਵਾਨ ਮੈਂ ਆਪਣੇ ਮਨ ਵਿਚ ਇਹ ਪ੍ਰਤਿਗਿਆ ਕਰ ਚੁਕਾ ਹਾਂ ਕਿ ਮੈਂ ਸੌ ਕੋਟੀ ਅਭੰਗਾਂ ਦੀ ਰਚਨਾ ਜ਼ਰੂਰ ਕਰਾਂਗਾ, ਜਦੋਂ

ਵਿਠਲ ਪ੍ਰਭੂ ਨੇ ਦੁਬਾਰਾ ਫਿਰ ਏਹੋ ਹੀ ਕਿਹਾ ਕਿ ਇਸ ਜਨਮ ਵਿਚ ਸੌ ਕ੍ਰੋੜੀ ਅਭੰਗ ਰਚਨੇ ਬੜੇ ਮੁਸ਼ਕਿਲ ਹਨ ਤਾਂ ਭਗਤ ਨਾਮਦੇਵ ਜੀ ਨੇ ਕਿਹਾ ਪ੍ਰਭੂ ਜੇਕਰ ਤੁਸੀਂ ਮੈਨੂੰ ਅਸ਼ੀਰਵਾਦ ਨਾ ਦਿਓਗੇ ਤਾਂ ਮੈਂ ਆਪਣੇ ਜੀਵਨ ਦਾ ਅੰਤ ਕਰ ਲਵਾਂਗਾ। ਭਗਤ ਜੀ ਦੀ ਇਹ ਗਲ ਸੁਣਕੇ ਭਗਵਾਨ ਨੇ ਕਿਹਾ ਜੇਕਰ ਤੂੰ ਪ੍ਰਤਿਗਿਆ ਹੀ ਕਰ ਚੁਕਾ ਹਾਂ ਤਾਂ ਤੇਰੇ ਕਲੇ ਵਾਸਤੇ ਇਹ ਅਭੰਗ ਲਿਖਣੇ ਬੜੇ ਮੁਸ਼ਕਲਿ ਹਨ ਤੁਸੀਂ ਆਪਣੇ ਸਾਰੇ ਪ੍ਰਵਾਰ ਦੇ ਜੀਅ ਅਭੰਗਾਂ ਦੀ ਰਚਨਾ ਕਰੋ ਮੈਂ ਵੀ ਦੇਵੀ ਰੁਕਮਣੀ ਸਮੇਤ ਅਭੰਗ ਰਚਾਂਗਾ ਜਿਸਨਾਲ ਤੁਹਾਡੀ ਕੀਤੀ ਹੋਈ ਪ੍ਰਤਿਗਿਆ ਪੂਰੀ ਹੋ ਜਾਵੇਗੀ ਸਾਰੇ ਅਭੰਗਾਂ ਦੀ ਰਚਨਾ ਇਸ ਪ੍ਰਕਾਰ ਹੈ ਕਿੰਨੇ ਅਭੰਗ ਕਿਸਨੇ ਰਚੇ ਹਨ। ਇਹ ਸਾਰੇ ਅਭੰਗਾਂ ਦਾ ਵੇਰਵਾ ਸ੍ਰੀ ਸੋਹਨ ਲਾਲ ਦੀ ਯੁਗ ਪੁਰਸ਼ ਦੀ ਮਦਦ ਨਾਲ ਲਿਖ ਰਹੇ ਹਾਂ ਕਿ ਕਿੰਨੇ ਅਭੰਗ ਕਿਸਨੇ ਰਚੇ।

੧. ਸੰਤ ਨਾਮਦੇਵ ਜੀ—ਉਨੰਜਾ ਕ੍ਰੋੜ ਉਨਤਰ ਲੱਖ
੨. ਰਾਜਾ ਬਾਈ (ਨਾਮਦੇਵ ਜੀ ਦੀ ਪਤਨੀ)—ਦੋ ਕ੍ਰੋੜ
੩. ਭਗਵਾਨ ਵਿਠਲ—ਇਕ ਕ੍ਰੋੜ
੪. ਦੇਵੀ ਰੁਕਮਣੀ ਜੀ—ਪੰਜਾਹ ਲੱਖ
੫. ਦਾਮਾ ਸ਼ੇਟ ਜੀ (ਨਾਮਦੇਵ ਜੀ ਦੇ ਪਿਤਾ)—ਦੋ ਕ੍ਰੋੜ
੬. ਗੋਣਾ ਬਾਈ ਜੀ (ਨਾਮਦੇਵ ਜੀ ਦੀ ਮਾਤਾ)—ਤਿੰਨ ਕ੍ਰੋੜ
੭. ਨਰੈਣ (ਨਾਮਦੇਵ ਜੀ ਦਾ ਪੁਤਰ)—ਤਿੰਨ ਕ੍ਰੋੜ
੮. ਮਹਾ ਦੇਵ (ਨਾਮਦੇਵ ਜੀ ਦਾ ਪੁਤਰ)—ਢਾਈ ਕ੍ਰੋੜ
੯. ਗੋਬਿੰਦ (ਨਾਮਦੇਵ ਜੀ ਦਾ ਪੁਤਰ)—ਢਾਈ ਕ੍ਰੋੜ
੧੦. ਵਿਠਲ (ਨਾਮਦੇਵ ਜੀ ਦਾ ਪੁਤਰ)—ਤਿੰਨ ਕ੍ਰੋੜ
੧੧. ਲਾਡਾ ਬਾਈ (ਨਾਮਦੇਵ ਜੀ ਦੀ ਨੂੰਹ)—ਡੇਢ ਕ੍ਰੋੜ
੧੨. ਗੋਡਾਈ (ਨਾਮਦੇਵ ਜੀ ਦੀ ਨੂੰਹ)—ਡੇਢ ਕ੍ਰੋੜ
੧੩. ਯੇਸ਼ਾਈ (ਨਾਮਦੇਵ ਜੀ ਦੀ ਨੂੰਹ)—ਡੇਢ ਕ੍ਰੋੜ
੧੪. ਸਾਕਰਾਈ (ਨਾਮਦੇਵ ਜੀ ਦੀ ਨੂੰਹ)—ਡੇਢ ਕ੍ਰੋੜ

੧੫. ਆਊ ਬਾਈ(ਨਾਮਦੇਵ ਜੀਦੀ ਭੈਣ)–ਇਕ ਕ੍ਰੋੜ ਸੌਲਾਂ ਲੱ
੧੬. ਜੀਨਾ ਬਾਈ (ਦਾਸੀ)–ਸਾਢੇ ਬਾਰਾਂ ਕ੍ਰੋੜ ਅਭੰਗ ਰਚ ਕੇ
ਪ੍ਰਤਿਗਿਆ ਪੂਰੀ ਕੀਤੀ।

ਕਾਂਡ ਛਬੀਵਾਂ

# ਬ੍ਰਾਹਮਣਾਂ ਭਗਤ ਦਾ ਵਿਰੋਧ ਕਰਨਾ

ਸਾਰੇ ਪੰਡਰ ਪੁਰ ਤੇ ਆਸ ਪਾਸ ਦੇ ਇਲਾਕੇ ਵਿਚ ਭਗਤ ਸ੍ਰੀ ਨਾਮ ਦੇਵ ਜੀ ਦਾ ਜਸ ਫੈਲ ਚੁਕਾ ਸੀ। ਉਨ੍ਹਾਂ ਦੇ ਸਚੇ ਉਪਦੇਸ਼ ਨਾਲ ਪੰਡਤਾਂ ਦੀ ਸ਼ੁਰੂ ਤੋਂ ਚਲਾਈ ਹੋਈ ਚੋਰ ਬਜਾਰੀ ਬੰਦ ਹੋ ਰਹੀ ਸੀ ਜੋ ਉਹ ਝੂਠ ਮੂਠ ਦਾ ਪ੍ਰਚਾਰ ਕਰਕੇ ਸਿਧੇ ਸਾਧੇ ਲੋਕਾਂ ਨੂੰ ਲੁਟੀ ਜਾ ਰਹੇ ਸਨ। ਉਹ ਆਪਣੇ ਆਪ ਨੂੰ ਈਸ਼ਵਰ ਦੇ ਸਚੇ ਭਗਤ ਦਸਦੇ ਸਨ ਤੇ ਕਹਿੰਦੇ ਸਨ ਬ੍ਰਾਹਮਣਾਂ ਨੂੰ ਹੀ ਸਿਰਫ ਪ੍ਰਭੂ ਦੀ ਭਗਤੀ ਦਾ ਅਧਿਕਾਰ ਹੈ, ਹੋਰ ਕੋਈ ਜਾਤ ਦਾ ਆਦਮੀ ਪ੍ਰਭੂ ਦੀ ਬੰਦਗੀ ਨਹੀਂ ਕਰ ਸਕਦਾ ਸਿਰਫ ਪੰਡਤ ਹੀ ਲੋਕਾਂ ਨੂੰ ਕੋਈ ਉਪਦੇਸ਼ ਦੇ ਸਕਦੇ ਹਨ। ਜਦੋਂ ਭਗਤ ਨਾਮਦੇਵ ਜੀ ਪ੍ਰਭੂ ਦੀ ਸਚੀ ਬਾਣੀ ਦਾ ਉਪਦੇਸ਼ ਲੋਕਾਂ ਨੂੰ ਸੁਨਾਉਣ ਲਗ ਪਏ ਤਾਂ ਸਾਰੇ ਬ੍ਰਾਹਮਣ ਉਨ੍ਹਾਂ ਦਾ ਵਿਰੋਧ ਕਰਨ ਲਗ ਪਏ ਕਿਉਂਕਿ ਪੰਡਤਾਂ ਦੇ ਰਚਾਏ ਹੋਏ ਝੂਠੇ ਢੋਂਗਾਂ ਦਾ ਪੋਲ ਖੁਲ੍ਹਦਾ ਜਾ ਰਿਹਾ ਸੀ ਉਹ ਭਗਤ ਨਾਮਦੇਵ ਜੀਦੇ ਖਿਲਾਫ ਕਾਫੀ ਪ੍ਰਚਾਰ ਕਰਨ ਲਗ ਪਏ ਪਰ ਸਚ ਅਗੇ ਝੂਠ ਤੇ ਕਦੇ ਨਹੀਂ ਖਲੋ ਸਕਦਾ ਉਹ ਭਗਤ ਜੀ ਨੂੰ ਪਹਿਲਾਂ ਤੇ ਇਕਲਿਆਂ ਮਿਲਕੇ ਕਹਿਣ ਲਗ ਪਏ ਕਿ ਤੁਸੀਂ ਸਾਡੇ ਕੰਮਾਂ ਵਿਚ ਕੋਈ ਦਖਲ ਨਾ ਦਿਓ ਇਸਦੇ ਨਤੀਜੇ ਭੈੜੇ ਨਿਕਲਣਗੇ। ਜਦੋਂ ਭਗਤ ਜੀ ਸਚਾ ਗਿਆਨ ਕਰਾਉਣੋਂ ਲੋਕਾਂ ਵਿਚੋਂ ਨਾ ਹਟੇ ਤਾਂ ਪੰਡਤ ਭਗਤ ਜੀ ਦੀ ਜਾਨ ਦੇ ਦੁਸ਼ਮਣ ਬਣ ਗਏ ਤੇ ਦਿਨ ਰਾਤ ਸੋਚਣ ਲਗ ਪਏ ਕਿ ਭਗਤ ਨਾਮਦੇਵ ਨੂੰ ਆਪਣੇ ਰਾਹ ਵਿਚੋਂ ਕਿਵੇਂ ਪਾਸੇ ਕਰੀਏ।

ਕਾਂਡ ਸਤਾਈਵਾਂ

# ਬ੍ਰਾਹਮਣ ਮੰਦਰ ਵਿਚ ਬੰਦ

ਜਦੋਂ ਬ੍ਰਾਹਮਣਾਂ ਨੇ ਵੇਖਿਆ ਕਿ ਦਿਨੋ ਦਿਨ ਭਗਤ ਨਾਮਦੇਵ ਦੇ ਪ੍ਰਚਾਰ ਕਰਕੇ ਸਾਡਾ ਸਾਰਾ ਪਾਜ ਖੁਲ੍ਹਦਾ ਜਾ ਰਿਹਾ ਹੈ ਤੇ ਦਿਨੋ ਦਿਨ ਹੀ ਸਾਡੀ ਆਮਦਨੀ ਘਟਦੀ ਜਾ ਰਹੀ ਹੈ ਤਾਂ ਉਹ ਭਗਤ ਜੀ ਨੂੰ ਜਾਨੋ ਮਾਰ ਦੇਣ ਲਈ ਤੁਲ ਗਏ। ਇਕ ਦਿਨ ਭਗਤ ਜੀ ਮੰਦਰ ਵਿਚ ਪੂਜਾ ਕਰ ਰਹੇ ਸਨ ਕਿ ਕਾਫੀ ਬ੍ਰਾਹਮਣ ਹਥਾਂ ਵਿਚ ਡਾਂਗਾਂ ਸੋਟੇ ਫੜੀ ਮੰਦਰ ਅੰਦਰ ਆ ਗਏ ਤੇ ਅੰਦਰੋਂ ਮੰਦਰ ਦੇ ਦਰਵਾਜੇ ਬੰਦ ਕਰ ਦਿਤੇ ਕਿ ਕਿਤੇ ਭਗਤ ਜੀ ਕਿਸੇ ਤਰ੍ਹਾਂ ਬਚਕੇ ਨਾ ਜਾ ਸਕਣ। ਜਦੋਂ ਭਗਤ ਜੀ ਭਗਵਾਨ ਦੀ ਪੂਜਾ ਕਰਕੇ ਉਠੇ ਤਾਂ ਸਭ ਪੰਡਤ ਉਨ੍ਹਾਂ ਨੂੰ ਡਾਂਗਾ ਸੋਟੇ ਲੈਕੇ ਮਾਰਨ ਲਗ ਪਏ। ਭਗਵਾਨ ਨੇ ਆਪਣੇ ਭਗਤ ਦੀ ਰਾਖੀ ਕਰਨ ਲਈ ਹਰ ਇਕ ਬ੍ਰਾਹਮਣ ਨੂੰ ਨਾਮਦੇਵ ਦਾ ਹੀ ਰੂਪ ਬਣਾ ਦਿਤਾ ਤੇ ਉਹ ਆਪੋ ਵਿਚ ਹੀ ਇਕ ਦੂਸਰੇ ਨੂੰ ਡਾਂਗਾਂ ਮਾਰਨ ਲਗ ਪਏ। ਭਗਵਾਨ ਨੇ ਭਗਤ ਨਾਮਦੇਵ ਨੂੰ ਆਪਣੀ ਲੀਲ੍ਹਾ ਨਾਲ ਮੰਦਰ ਵਿਚੋਂ ਬਾਹਰ ਕਢ ਦਿਤਾ ਤੇ ਐਸੇ ਮੰਦਰ ਦੇ ਬੂਹੇ ਮਾਰੇ ਕਿ ਕਿਸੇ ਕੋਲੋਂ ਖੁਲਣ ਹੀ ਨਾ। ਸਾਰੇ ਬ੍ਰਾਹਮਣ ਆਪਸ ਵਿਚ ਲੜ ਕੇ ਬੇਹੋਸ਼ ਹੋ ਕੇ ਡਿਗ ਪਏ ਜਦੋਂ ਉਨ੍ਹਾਂ ਨੂੰ ਕੁਝ ਹੋਸ਼ ਆਈ ਤਾਂ ਬੜੇ ਹੈਰਾਨ ਹੋਏ ਕਿ ਭਗਤ ਨਾਮਦੇਵ ਮੰਦਰ ਵਿਚ ਨਹੀਂ ਹਨ ਜਿਸ ਵਕਤ ਬ੍ਰਾਹਮਣ ਮੰਦਰ ਦੇ ਬੂਹੇ ਖੋਲ੍ਹਣ ਲਗੇ ਤਾਂ ਉਹ ਭਗਵਾਨ ਨੇ ਐਸੇ ਬੰਦ ਕੀਤੇ ਸਨ ਕਿ ਕਿਸੇ ਕੋਲੋਂ ਖੁਲ੍ਹਣ ਹੀ ਨਾ ਉਹ ਅੰਦਰ ਹੀ ਸਟਾਂ ਨਾਲ ਅਧਮੋਏ ਹੋਏ ਚੀਕਾਂ ਮਾਰਨ ਲਗੇ ਤਾਂ ਅੰਦਰ ਭਗਵਾਨ ਦੀ ਅਗੰਮੀ ਅਵਾਜ਼ ਗੂੰਜੀ ਕਿ ਜਦੋਂ ਤੀਕ ਤੁਸੀਂ ਭਗਤ ਨਾਮਦੇਵ ਕੋਲੋਂ ਮਾਫੀ ਨਹੀਂ ਮੰਗੋਗੇ ਤਦ ਤਕ ਮੰਦਰ ਦੇ ਬੂਹੇ ਨਹੀਂ ਖੁਲ੍ਹਣਗੇ। ਤੁਸੀਂ ਅੰਦਰ ਹੀ ਭੁਖੇ ਤ੍ਰਿਹਾਏ ਮਰ ਜਾਵੋਗੇ। ਤੁਸੀਂ ਰਬ ਦੇ ਸਚੇ ਭਗਤ ਨਾਲ ਵੈਰ ਕਮਾਉਂਦੇ ਜੇ ਅਜ ਤੁਹਾਨੂੰ ਉਸਦੀ ਸਜ਼ਾ ਮਿਲਕੇ ਹੀ ਰਹੇਗੀ। ਇਹ ਸੁਣਕੇ ਸਾਰੇ ਬ੍ਰਾਹਮਣ ਨੱਕ ਗੋਡੇ

ਰਗੜਨ ਲਗ ਪਏ ਕਿ ਅਜ ਤੋਂ ਅਸੀਂ ਸਾਰੇ ਭਗਤ ਨਾਮਦੇਵ ਨਾਲ ਕੋਈ ਵੈਰ ਵਿਰੋਧ ਨਹੀਂ ਰਖਾਂਗੇ ਤੇ ਅਸੀਂ ਸਾਰੇ ਆਪਣੇ ਕੀਤੇ ਭੈੜੇ ਕੰਮ ਦੀ ਮਾਫੀ ਮੰਗਦੇ ਹਾਂ ਸਾਨੂੰ ਇਕ ਵਾਰ ਬਾਹਰ ਕਢ ਦਿਉ ਭਗਵਾਨ ਅਸੀਂ ਭਗਤ ਜੀ ਕੋਲੋਂ ਵੀ ਸਾਰੇ ਹੀ ਮਾਫੀ ਮੰਗ ਲਵਾਂਗੇ ਤੇ ਅਗੇ ਤੋਂ ਕੋਈ ਏਹੋ ਜਿਹਾ ਕੰਮ ਨਹੀਂ ਕਰਾਂਗੇ। ਜਦੋਂ ਬ੍ਰਾਹਮਣ ਬਹੁਤ ਪਸ਼ਚਾਤਾਪ ਕਰਨ ਲਗੇ ਤਾਂ ਮੰਦਰ ਦੇ ਦਰਵਾਜ਼ੇ ਆਪਣੇ ਆਪ ਹੀ ਖੁਲ੍ਹ ਗਏ ਤੇ ਸਭ ਨੇ ਜਾ ਕੇ ਭਗਤ ਨਾਮਦੇਵ ਜੀ ਦੇ ਘਰ ਉਨ੍ਹਾਂ ਕੋਲੋਂ ਆਪਣੀ ਕੀਤੀ ਭੁਲ ਦੀ ਮਾਫੀ ਮੰਗੀ ਕਿ ਸਾਡੇ ਕੋਲੋਂ ਬਹੁਤ ਗਲਤੀ ਹੋਈ ਹੈ ਜੋ ਰਬ ਦੇ ਸਚੇ ਭਗਤ ਨੂੰ ਪਹਿਚਾਨ ਨਹੀਂ ਸਕੇ। ਭਗਤ ਜੀ ਨੇ ਨਿਮ੍ਰਤਾ ਨਾਲ ਕਿਹਾ ਭਾਈ ਅਸੀਂ ਉਸ ਪ੍ਰਭੂ ਦੇ ਸਾਰੇ ਇਕੋ ਜਿਹੇ ਸਾਜੇ ਹੋਏ ਬੰਦੇ ਹਾਂ, ਸਾਡੇ ਵਿਚੋਂ ਕੋਈ ਵੀ ਵਡਾ ਛੋਟਾ ਨਹੀਂ ਅਸੀਂ ਸਭ ਜਾਤਾਂ ਦੇ ਵਹਿਮ ਛਡ ਕੇ ਪ੍ਰੇਮ ਨਾਲ ਰਹੀਏ। ਸਭ ਬ੍ਰਾਹਮਣ ਨਾਮਦੇਵ ਜੀ ਦੇ ਗੁਣ ਗਾਉਂਦੇ ਆਪੋ ਆਪਣੇ ਘਰਾਂ ਨੂੰ ਗਏ।

ਕਾਂਡ ਅਠਾਈਵਾਂ

# ਭਗਤ ਜੀ ਨੂੰ ਨਦੀ ਵਿਚ ਡੋਬਣ ਦੀ ਚਾਲ

ਜਦੋਂ ਭਗਵਾਨ ਦੇ ਮੰਦਰ ਵਿਚ ਭਗਤ ਜੀ ਨੂੰ ਮਾਰਨ ਆਏ ਬ੍ਰਾਹਮਣਾਂ ਨੂੰ ਬੰਦ ਕਰ ਦਿਤਾ ਤਾਂ ਉਨ੍ਹਾਂ ਮਾਫੀਆਂ ਮੰਗਕੇ ਮੰਦਰ ਦਾ ਬੂਹਾ ਖੁਲਵਾਕੇ ਭਗਤ ਜੀ ਤੋਂ ਆਪਣੀ ਭੁਲ ਬਖਸ਼ਾਈ। ਕਈ ਬ੍ਰਾਹਮਣ ਤੇ ਇਹ ਸਮਝ ਗਏ ਕਿ ਨਾਮਦੇਵ ਰਬ ਦਾ ਸਚਾ ਭਗਤ ਹੈ ਉਸਦੇ ਨਾਲ ਵੈਰ ਵਿਰੋਧ ਬਿਲਕੁਲ ਨਹੀਂ ਰਖਣਾ ਚਾਹੀਦਾ ਪਰ ਕਈਆਂ ਦੀ ਮਤ ਤੇ ਅਜ ਵੀ ਹੰਕਾਰ ਦਾ ਪਰਦਾ ਪਿਆ ਹੋਇਆ ਸੀ ਉਹ ਸੋਚਣ ਲਗੇ ਕਿ ਜੇਕਰ ਨਾਮਦੇਵ ਉਸ ਦਿਨ ਮੰਦਰ ਵਿਚ ਹੋਣ ਕਰਕੇ ਬਚ ਗਿਆ ਹੈ ਤਾਂ ਹੁਣ ਅਸੀਂ ਕੋਈ ਏਹੋ ਜਿਹੀ ਤਰਕੀਬ ਲੜਾਵਾਂਗੇ ਜਿਸ ਨਾਲ ਉਹ ਕਦੇ ਨਹੀਂ

ਬਚ ਸਕੇਗਾ। ਉਨ੍ਹਾਂਨੇ ਸੋਚਿਆ ਕਿ ਭਗਤ ਰੋਜ਼ ਬੇੜੀ ਤੇ ਨਦੀ ਪਾਰ ਜਾਕੇ ਲਾਗੇ ਦੇ ਪਿੰਡਾਂ ਵਿਚ ਜਾਂਦਾ ਹੈ ਅਸੀਂ ਮਲਾਹ ਨਾਲ ਰਲਕੇ ਕੋਈ ਵਿਉਂਤ ਬਣਾ ਲਈਏ ਜੋ ਉਹ ਭਗਤ ਨੂੰ ਦਰਿਆ ਵਿਚ ਹੀ ਡੋਬ ਦੇਵੇ। ਉਨ੍ਹਾਂ ਨੇ ਮਲਾਹ ਨੂੰ ਪੈਸੇ ਦੇਣੇ ਕਰਕੇ ਸਾਰੀ ਵਿਉਂਤ ਬਣਾ ਲਈ। ਅਗਲੇ ਦਿਨ ਜਦੋਂ ਭਗਤ ਜੀ ਨਦੀ ਪਾਰ ਕਰਨ ਆਏ ਤਾਂ ਮਲਾਹ ਨੇ ਬੇੜੀ ਤੇ ਹੋਰਨਾਂ ਆਦਮੀਆਂ ਨਾਲ ਭਗਤ ਨੂੰ ਵੀ ਪਾਰ ਲੰਘਾ ਦਿਤਾ ਪਰ ਜਦੋਂ ਸ਼ਾਮ ਨੂੰ ਭਗਤ ਜੀ ਵਾਪਸ ਆਏ ਤਾਂ ਮਲਾਹ ਨੂੰ ਪਾਰ ਲੰਘਾਉਣ ਲਈ ਕਿਹਾ ਤਾਂ ਅਗੋਂ ਉਸਨੇ ਕਿਹਾ ਭਗਤ ਜੀ ਬੇੜੀ ਤੇ ਹੁਣ ਦੂਸਰੇ ਬੰਨੇ ਹੈ ਹਵਾ ਤੇਜ ਹੋਣ ਕਰਕੇ ਉਹ ਏਧਰ ਨਹੀਂ ਆ ਸਕਦੀ ਮੈਂ ਤੁਹਾਨੂੰ ਮਛਕ ਵਿਚ ਹਵਾ ਭਰਕੇ ਉਸ ਉਪਰ ਬਿਠਾ ਕੇ ਦੂਸਰੇ ਪਾਰ ਲੈ ਜਾਂਦਾ ਹਾਂ। ਭਗਤ ਨੇ ਕਿਹਾ ਜਿਸ ਤਰ੍ਹਾਂ ਤੇਰੀ ਮਰਜ਼ੀ ਹੈ ਕਰ, ਪਾਰ ਤੇ ਲੰਘਣਾ ਹੀ ਹੈ ਤਾਂ ਮਲਾਹ ਨੇ ਮਛਕ ਵਿਚ ਹਵਾ ਭਰਕੇ ਭਗਤ ਜੀ ਨੂੰ ਉਸ ਉਤੇ ਬਿਠਾ ਕੇ ਆਪ ਨਾਲ ਤਰਦਾ ਹੋਇਆ ਜਦੋਂ ਅਧ ਵਿਚਕਾਰ ਆਇਆ ਤਾਂ ਆਖਣ ਲਗਾ ਭਗਤ ਜੀ ਪਾਣੀ ਬਹੁਤ ਤੇਜ਼ ਆ ਰਿਹਾ ਹੈ ਮੈਂ ਥਕ ਗਿਆ ਹਾਂ ਤੁਸੀਂ ਆਪਣਾ ਆਪ ਬਚਾ ਕਰ ਲਵੋ ਤੇ ਪਹਿਲਾਂ ਬਣਾਈ ਹੋਈ ਵਿਉਂਤ ਮੁਤਾਬਕ ਮਛਕ ਵਿਚੋਂ ਹਵਾ ਕਢ ਦਿਤੀ ਤੇ ਆਪ ਮਲਾਹ ਤਰਕੇ ਪਾਰ ਹੋ ਗਿਆ ਤੇ ਬ੍ਰਾਹਮਣਾਂ ਨੂੰ ਆਕੇ ਕਹਿ ਦਿਤਾ ਕਿ ਨਾਮਦੇਵ ਦਰਿਆ ਵਿਚ ਡੁਬ ਗਿਆ ਹੈ। ਪੰਡਤਾਂ ਨੇ ਬੜੀਆਂ ਖੁਸ਼ੀਆਂ ਮਨਾਈਆਂ ਉਧਰ ਜਦੋਂ ਭਗਵਾਨ ਨੇ ਵੇਖਿਆ ਕਿ ਮੇਰਾ ਭਗਤ ਦਰਿਆ ਵਿਚ ਡੁਬ ਚਲਿਆ ਹੈ ਤਾਂ ਉਨ੍ਹਾਂ ਮਛਕ ਵਿਚ ਪਹਿਲੇ ਵਾਂਗ ਹੀ ਹਵਾ ਭਰ ਦਿਤੀ ਤੇ ਆਪ ਭਗਤ ਨੂੰ ਤਾਰਕੇ ਕੰਢੇ ਤੇ ਲਾ ਦਿਤਾ। ਭਗਤ ਜੀ ਪ੍ਰਭੂ ਦੇ ਗੁਣ ਗਾਉਂਦੇ ਆਪਣੇ ਘਰ ਨੂੰ ਆ ਰਹੇ ਸਨ ਤਾਂ ਜਦੋਂ ਬ੍ਰਾਹਮਣਾਂ ਨੇ ਵੇਖਿਆ ਜਿਹੜੇ ਕਿ ਭਗਤ ਮੋਏ ਤੇ ਖੁਸ਼ੀਆਂ ਮਨਾ ਰਹੇ ਸਨ ਏਨੇ ਸ਼ਰਮਿੰਦੇ ਹੋਏ ਤੇ ਸਾਰੇ ਹੀ ਸੋਚਣ ਲਗ ਪਏ ਕਿ ਭਗਤ ਦਰਿਆ ਵਿਚੋਂ ਕਿਸ ਤਰ੍ਹਾਂ ਪਾਰ ਹੋ ਗਿਆ, ਉਹ ਬੇਸਮਝ ਅਜੇ ਵੀ ਨਹੀਂ ਸੀ ਸਮਝ ਸਕੇ ਕਿ ਪ੍ਰਭੂ ਆਪਣੇ ਭਗਤ ਨੂੰ ਆਪ ਹਥ ਦੇ ਕੇ ਰਖ ਰਿਹਾ ਹੈ, ਉਹ

ਫਿਰ ਵੀ ਏਹੋ ਹੀ ਸੋਚਾਂ ਸੋਚਦੇ ਰਹੇ ਕਿ ਭਗਤ ਜੀ ਨੂੰ ਕਿਸ ਤਰ੍ਹਾਂ ਆਪਣੇ ਰਾਹ ਤੋਂ ਪਾਸੇ ਹਟਾਇਆ ਜਾਵੇ।

ਕਾਂਡ ਉਨਤੀਵਾਂ

# ਭਗਤ ਜੀ ਨੂੰ ਜ਼ਹਿਰ ਦੇ ਲੱਡੂ ਖਵਾਉਣੇ

ਜਦੋਂ ਬ੍ਰਾਹਮਣਾਂ ਨੇ ਵੇਖਿਆ ਕਿ ਭਗਤ ਨਾਮਦੇਵ ਦਰਿਆ ਵਿਚ ਵੀ ਨਹੀਂ ਡੁਬਕੇ ਮਰਿਆ ਤਾਂ ਉਨ੍ਹਾਂ ਇਕ ਹੋਰ ਵਿਉਂਤ ਬਣਾਈ ਕਿ ਲਡੂਆਂ ਵਿਚ ਜ਼ਹਿਰ ਪਾਕੇ ਭਗਤ ਨੂੰ ਖਵਾਉਂਦੇ ਹਾਂ ਤੇ ਕਹਾਂਗੇ ਸਾਡੀ ਅਜ ਤੋਂ ਤੁਹਾਡੇ ਨਾਲ ਬਿਲਕੁਲ ਕੋਈ ਲੜਾਈ ਤੇ ਕੋਈ ਵੈਰ ਵਿਰੋਧ ਨਹੀਂ, ਅਸੀਂ ਅਜ ਤੋਂ ਤੁਹਾਡੇ ਨਾਲ ਆਪਣੇ ਦਿਲੋਂ ਸਮਝਾਉਤਾ ਕਰਦੇ ਹਾਂ ਇਸ ਤਰਾਂ ਭਗਤ ਜਾਂ ਹੋਰ ਕੋਈ ਵੀ ਸਾਡੇ ਤੇ ਕਿਸੇ ਕਿਸਮ ਦਾ ਸ਼ਕ ਨਹੀਂ ਕਰਨਗੇ। ਉਨ੍ਹਾਂ ਨੇ ਇਸ ਤਰਾਂ ਹੀ ਕੀਤਾ, ਭਗਤ ਜੀ ਦੇ ਘਰ ਜਾਕੇ ਸੋਚੀ ਸਕੀਮ ਮੁਤਾਬਿਕ ਭਗਤ ਜੀ ਅਤੇ ਉਸਦੇ ਸਾਰੇ ਪ੍ਰਵਾਰ ਨੂੰ ਜ਼ਹਿਰ ਵਾਲੇ ਲਡੂ ਖਵਾ ਦਿਤੇ, ਭਗਤ ਤੇ ਉਸਦੇ ਪ੍ਰਵਾਰ ਨੇ ਖੁਸ਼ੀ ਖੁਸ਼ੀ ਪੰਡਤਾਂ ਕੋਲੋਂ ਲਡੂ ਖਾ ਲੀਤੇ, ਉਹ ਲਡੂ ਖਵਾਕੇ ਖੁਸ਼ੀ ਖੁਸ਼ੀ ਭੰਗੜੇ ਪਉਂਦੇ ਇਹ ਕਹਿੰਦੇ ਆਪਣੇ ਘਰਾਂ ਨੂੰ ਆ ਗਏ ਕਿ ਭਗਤ ਤਾਂ ਕੀ ਉਸਦਾ ਸਾਰਾ ਪ੍ਰਵਾਰ ਹੀ ਅਜ ਰਾਤ ਸਦਾ ਦੀ ਨੀਂਦਰੇ ਸੌਂ ਜਾਵੇਗਾ। ਭਗਤ ਹੁਰੀਂ ਤੇ ਪਹਿਲਾਂ ਹੀ ਨਾਮ ਬਾਣੀ ਦੇ ਨਸ਼ੇ ਵਿਚ ਰੰਗੇ ਹੋਏ ਸਨ ਉਨ੍ਹਾਂ ਨੂੰ ਅਤੇ ਪ੍ਰਵਾਰ ਦੇ ਮੈਂਬਰਾਂ ਨੂੰ ਭਲਾ ਜ਼ਹਿਰ ਦੇ ਲਡੂਆਂ ਦਾ ਜ਼ਹਿਰ ਕੀ ਚੜ੍ਹਨਾ ਸੀ। ਪਰ ਬ੍ਰਾਮਣ ਜਦੋਂ ਰਾਤ ਨੂੰ ਮੰਜੀਆਂ ਤੇ ਸੁਤੇ ਕਿਸੇ ਨੂੰ ਜਮ ਆਕੇ ਡਰਾਉਣ ਕੋਈ ਪੀੜ ਨਾਲ ਕੁਰਲਾਈ ਜਾਵੇ, ਇਸ ਤਰਾਂ ਸਾਰੇ ਭਗਤ ਜੀਦੇ ਵਿਰੋਧੀ ਬ੍ਰਾਹਮਣ ਸਾਰੀ ਰਾਤ ਤੜਫਦੇ ਰਹੇ ਤੇ ਕਈ ਵਿਚੋਂ ਬੇਹੋਸ਼ ਆਪਣੀ ਸੁਧ ਬੁਧ ਭੁਲਾਈ ਬੈਠੇ ਸਨ, ਸਭਨਾਂ ਦੇ ਘਰ ਰੋਣਾ ਪਿਟਣਾ ਪਿਆ ਹੋਇਆ ਸੀ, ਉਨ੍ਹਾਂ ਵਿਚੋਂ ਇਕ ਬ੍ਰਾਹਮਣ ਨੇ ਆਪਣੇ ਘਰ ਗਲ ਕਰ ਦਿਤੀ ਕਿ ਅਸੀਂ ਭਗਤ ਤੇ ਉਸਦੇ ਪ੍ਰਵਾਰ ਨੂੰ ਰਾਤੀਂ ਜ਼ਹਿਰ ਦੇ ਲਡੂ ਖਵਾਏ ਸਨ ਤਾਂ ਸਾਡੀ ਇਹ ਹਾਲਤ ਹੋ ਰਹੀ ਹੈ। ਉਧਰ ਭਗਤ ਹੋਰਾਂ

ਨੂੰ ਕਿਸੇ ਤਰਾਂ ਦਾ ਕੋਈ ਕਸ਼ਟ ਨਾ ਹੋਇਆ ਉਹ ਨਿਤ ਨੇਮ ਵਾਂਗ ਮੰਦਰ ਜਾਕੇ ਵਿਠਲ ਭਗਵਾਨ ਦੀ ਪੂਜਾ ਕਰ ਰਹੇ ਸਨ। ਬ੍ਰਾਹਮਣਾਂ ਨੂੰ ਕਿਸੇ ਨੇ ਕਿਹਾ ਤੁਸੀਂ ਜਾਕੇ ਭਗਤ ਜੀ ਪਾਸੋਂ ਆਪਣੇ ਕੀਤੇ ਕਸੂਰ ਦੀ ਮਾਫੀ ਮੰਗ ਲਵੋ ਉਹ ਬੜੀ ਨਿਮ੍ਰਤਾ ਤੇ ਸੀਤਲ ਸੁਭਾ ਦੇ ਹਨ ਤੁਹਾਨੂੰ ਮਾਫ ਕਰ ਦੇਣਗੇ। ਸਾਰੇ ਬ੍ਰਾਹਮਣਾਂ ਮੰਦਰ ਵਿਚ ਜਾਕੇ ਭਗਤ ਜੀ ਕੋਲੋਂ ਮਾਫੀ ਮੰਗੀ ਤੇ ਕਿਹਾ ਅਗੋਂ ਤੋਂ ਅਸੀਂ ਤੁਹਾਡੇ ਨਾਲ ਕਿਸੇ ਕਿਸਮ ਦਾ ਵੈਰ ਵਿਰੋਧ ਨਹੀਂ ਰਖਾਂਗੇ, ਪ੍ਰਭੂ ਦੇ ਮੰਦਰ ਵਿਚ ਖਲੋਕੇ ਬਚਨ ਕਰਦੇ ਹਾਂ ਇਸ ਵਾਰ ਸਾਨੂੰ ਬਖਸ਼ ਦਿਓ। ਭਗਤ ਜੀ ਤੇ ਭਗਵਾਨ ਦੇ ਸਚੇ ਭਗਤ ਸਨ ਉਹ ਤੇ ਸਮਝਦੇ ਸਨ ਕਿ ਸਾਡਾ ਨਾ ਤੇ ਕੋਈ ਵੈਰੀ ਹੈ ਤੇ ਨਾ ਹੀ ਕੋਈ ਬੇਗਾਨਾ ਹੈ ਸਭ ਉਸ ਹੀ ਭਗਵਾਨ ਦੀ ਰਚਾਈ ਹੋਈ ਲੀਲ੍ਹਾ ਤੇ ਸ੍ਰਿਸ਼ਟੀ ਹੈ ਤੇ ਸਭ ਜੀਵ ਉਸਦੇ ਹੀ ਬਣਾਏ ਹੋਏ ਹਨ। ਉਨ੍ਹਾਂ ਨੇ ਬ੍ਰਾਹਮਣਾਂ ਨੂੰ ਕਿਹਾ ਤੁਸੀਂ ਸ਼ੁਧ ਮਨ ਕਰਕੇ ਭਗਵਾਨ ਦੇ ਦਰ ਤੇ ਮਥਾ ਟੇਕੋ ਸਭ ਪ੍ਰਭੂ ਜੀ ਠੀਕ ਕਰ ਦੇਣਗੇ, ਉਨ੍ਹਾਂ ਨੇ ਭਗਵਾਨ ਦੇ ਚਰਨਾਂ ਵਿਚ ਆਪਣੇ ਕੀਤੇ ਕਸੂਰ ਦੀ ਮਾਫੀ ਮੰਗੀ ਤੇ ਸਭ ਠੀਕ ਹੋ ਗਏ, ਜਦੋਂ ਉਹ ਭਗਤ ਜੀ ਅਗੇ ਆਕੇ ਖਲੋਤੇ ਤਾਂ ਸਾਰਿਆਂ ਦੇ ਸਿਰ ਸ਼ਰਮ ਨਾਲ ਨੀਵੇਂ ਸਨ ਤੇ ਉਹ ਕਹਿ ਰਹੇ ਸਨ ਧੰਨ ਹੋ ਭਗਤ ਸ੍ਰੀ ਨਾਮਦੇਵ ਜੀ ਤੇ ਧੰਨ ਹੈ ਇਨ੍ਹਾਂ ਦੀ ਭਗਤੀ ਅਸੀਂ ਕਿੰਨੀ ਵੇਰ ਇਨ੍ਹਾਂ ਨਾਲ ਏਡਾ ਭੈੜਾ ਵਰਤਾਓ ਕੀਤਾ ਪਰ ਇਨ੍ਹਾਂ ਦੇ ਦਿਲ ਉਤੇ ਸਾਡੀ ਕਿਸੇ ਵੀ ਗਲ ਦਾ ਕੋਈ ਅਸਰ ਨਹੀਂ।

ਕਾਂਡ ਤੀਹਵਾਂ

# ਰਾਖਸ਼ ਨੂੰ ਤਾਰਨਾ

ਭਗਤ ਨਾਮਦੇਵ ਜੀ ਆਪਣ ਸੰਗੀਆਂ ਨਾਲ ਇਕ ਵਾਰੀ ਮੇਲੇ ਗਏ ਤੇ ਉਨ੍ਹਾਂ ਆਪਣਾ ਇਕ ਵਖਰਾ ਸੰਗਤ ਦਾ ਇਕਠ ਕਰਕੇ ਭਗਵਾਨ ਦਾ ਨਾਂ ਉਪਦੇਸ਼ ਦਿਤਾ, ਉਨ੍ਹਾਂਦੇ ਕੀਰਤਨ ਨੂੰ ਸੁਣਨ ਪੰਡਤਾਂ ਲਈ ਦੇ ਇਕਠ

ਵਿਚੋਂ ਵੀ ਸਭ ਲੋਕ ਆਕੇ ਸੁਣਨ ਲਈ ਬੈਠ ਗਏ, ਪੰਡਤਾਂ ਨੂੰ ਇਸ ਗਲ ਦਾ ਬੜਾ ਕ੍ਰੋਧ ਚੜ੍ਹਿਆ ਉਹ ਭਗਤ ਜੀ ਦਾ ਵਿਰੋਧ ਕਰਨ ਲਗ ਪਏ ਤਦ ਉਨ੍ਹਾਂ ਨੂੰ ਇਕ ਗੁਝੀ ਸ਼ਰਾਰਤ ਸੁਝੀ ਉਸ ਨਗਰ ਵਿਚ ਖੂਹ ਸੀ ਤੇ ਉਸ ਉਤੇ ਇਕ ਰਾਖਸ਼ ਨੇ ਆਪਣਾ ਡੇਰਾ ਲਾਇਆ ਸੀ ਜਿਹੜਾ ਵੀ ਆਦਮੀ ਭੁਲ ਭੁਲੇਖੇ ਉਸ ਖੂਹ ਤੇ ਜਾਂ ਲਾਗੋ ਦੀ ਲੰਘਦਾ ਉਹ ਰਾਖਸ਼ ਉਸਨੂੰ ਮਾਰ ਦਿੰਦਾ। ਪੰਡਤਾਂ ਨੇ ਸੋਚਿਆ ਕਿ ਭਗਤ ਨਾਮਦੇਵ ਨੂੰ ਉਸ ਖੂਹ ਤੋਂ ਪਾਣੀ ਲੈਣ ਲਈ ਭੇਜਦੇ ਹਾਂ, ਭਗਤ ਨੇ ਸਾਡਾ ਕਿਹਾ ਤੇ ਮੋੜਨਾ ਹੀ ਨਹੀਂ ਜਦੋਂ ਉਹ ਪਾਣੀ ਲੈਣ ਜਾਵੇਗਾ ਤੇ ਰਾਖਸ਼ ਉਸਨੂੰ ਮਾਰ ਸੁਟੇਗਾ ਇਸ ਨਾਲ ਸਾਡੇ ਰਸਤੇ ਦਾ ਕੰਡਾ ਵੀ ਪਾਸੇ ਹੋ ਜਾਵੇਗਾ। ਸਾਰੇ ਪੰਡਤਾਂ ਨੇ ਭਗਤ ਜੀ ਅਗੇ ਬੇਨਤੀ ਕੀਤੀ ਭਗਤ ਜੀ ਤੁਸੀਂ ਬੜੇ ਸੇਵਾ ਕਰਨ ਵਾਲੇ ਭਗਤ ਹੋ ਤੁਸੀਂ ਸਾਨੂੰ ਆਪ ਇਕ ਖੂਹ ਤੋਂ ਪਾਣੀ ਲਿਆਕੇ ਪਿਲਾਓ ਸਾਨੂੰ ਬਹੁਤ ਪਿਆਸ ਲਗੀ ਹੈ। ਭਗਤ ਜੀ ਪਾਣੀ ਲਈ ਗਾਗਰ ਚੁਕਕੇ ਤੁਰ ਪਏ, ਉਨ੍ਹਾਂ ਦੇ ਸੇਵਕਾਂ ਬੜਾ ਰੋਕਿਆ ਕਿ ਉਸ ਖੂਹ ਉਤੇ ਰਾਖਸ਼ ਰਹਿੰਦਾ ਹੈ ਉਹ ਤੁਹਾਨੂੰ ਮਾਰ ਸੁਟੇਗਾ ਤੁਸੀਂ ਪਾਣੀ ਲੈਣ ਨਾ ਜਾਓ, ਪਰ ਭਗਤ ਜੀਨੇ ਕਿਸੇ ਦੀ ਪ੍ਰਵਾਹ ਨਾ ਕੀਤੀ ਤੇ ਗਾਗਰ ਲੈਕੇ ਖੂਹ ਨੂੰ ਤੁਰ ਪਏ। ਜਦੋਂ ਰਾਖਸ਼ ਨੇ ਭਗਤ ਨੂੰ ਖੂਹ ਵਲ ਆਉਂਦਾ ਵੇਖਿਆ ਤਾਂ ਉਸਨੇ ਸਮਝਿਆ ਮੇਰਾ ਸ਼ਿਕਾਰ ਆ ਗਿਆ ਹੈ ਜਿਉਂ ਹੀ ਭਗਤ ਉਸ ਰਾਖਸ਼ ਦੇ ਲਾਗੇ ਆਏ ਤੇ ਉਸ ਦੀਆਂ ਅਖਾਂ ਵਿਚ ਅਖਾਂ ਪਾਈਆਂ ਭਗਤ ਜੀ ਦੀਆਂ ਅਖਾਂ ਦੀ ਨੂਰੀ ਚਮਕ ਅਗੇ ਰਾਖਸ਼ ਦੀਆਂ ਅਖਾਂ ਜ਼ਰਾ ਵੀ ਨਾ ਟਿਕ ਸਕੀਆਂ ਤੇ ਰਾਖਸ਼ ਦੀ ਸਾਰੀ ਹਿੰਮਤ ਪਲਾਂ ਵਿਚ ਹੀ ਖਤਮ ਹੋ ਗਈ ਉਹ ਭਗਤ ਜੀ ਦੇ ਚਰਨਾਂ ਤੇ ਢਹਿ ਪਿਆ। ਭਗਤ ਜੀ ਨੇ ਕਿਹਾ, ਉਠ ਭਗ-ਵਾਨ ਦੇ ਬਣਾਏ ਤੇ ਸੰਸਾਰ ਤੇ ਭੇਜੇ ਹੋਏ ਜੀਵ ਸਾਧ ਸੰਗਤ ਦੀ ਸੇਵਾ ਕਰਕੇ ਆਪਣੇ ਪਿਛਲੇ ਕੀਤੇ ਪਾਪਾਂ ਦੀ ਮੈਲ ਨੂੰ ਧੋ ਲੈ। ਰਾਖਸ਼ ਨੇ ਕਿਹਾ ਮਹਾਰਾਜ ਇਹ ਮੇਰੇ ਪਿਛਲੇ ਕੀਤੇ ਪਾਪਾਂ ਦੀ ਮੈਲ ਕਿਸ ਤਰਾਂ ਲਹਿ ਸਕਦੀ ਹੈ ਮੈਂ ਤੇ ਜ਼ੁਲਮ ਹੀ ਬਹੁਤ ਕੀਤੇ ਹਨ। ਭਗਤ ਜੀ ਨੇ ਕਿਹਾ ਉਠ ਪਾਣੀ ਦੀ ਗਾਗਰ ਭਰਕੇ ਮੇਰੇ ਨਾਲ ਚਲ ਤੇ ਸਾਧ ਸੰਗਤ ਨੂੰ ਪਿਲਾਕੇ ਸੇਵਾ ਕਰ ਤੇ ਅਜ ਤੋਂ

ਉਸ ਪ੍ਰਭੂ ਦਾ ਸਿਮਰਨ ਕਰ ਤੇਰਾ ਬੇੜਾ ਪਾਰ ਹੋ ਜਾਵੇਗਾ । ਰਾਖਸ਼ ਨੇ ਪਾਣੀ ਦੀ ਗਾਗਰ ਭਰਕੇ ਭਗਤ ਜੀ ਨਾਲ ਤੁਰ ਪਿਆ ਤੇ ਸਾਰੀ ਸਾਧ ਸੰਗਤ ਨੂੰ ਪਾਣੀ ਪਿਲਾਇਆ ਫਿਰ ਉਹ ਭਗਤ ਜੀ ਦਿਆਂ ਚਰਨਾਂ ਤੇ ਸੀਸ ਨਿਵਾਕੇ ਅਗੇ ਤੋਂ ਕੋਈ ਜ਼ੁਲਮ ਨਾ ਕਰਨ ਦਾ ਬਚਨ ਕਰਕੇ ਉਥੋਂ ਤੁਰ ਪਿਆ। ਇਹ ਸਭ ਕੌਤਕ ਵੇਖਕੇ ਪੰਡਤ ਹੈਰਾਨ ਰਹਿ ਗਏ ਕਿ ਜਿਸਨੂੰ ਅਸੀਂ ਆਪਣਾ ਬਹੁਤ ਵਡਾ ਵੈਰੀ ਸਮਝਦੇ ਸੀ ਉਹ ਤੇ ਈਸ਼ਵਰ ਦਾ ਇਕ ਸਚਾ ਤੇ ਪਹੁੰਚਿਆ ਹੋਇਆ ਭਗਤ ਹੈ ਅਸੀਂ ਇਸ ਨੂੰ ਕੀ ਮਾਰਨਾ ਤੇ ਮਰਵਾਉਣਾ ਇਹ ਤੇ ਆਪ ਮੋਏ ਹੋਇਆਂ ਨੂੰ ਜੀਵਾਉਂਦਾ ਤੇ ਡੁਬਿਆਂ ਨੂੰ ਤਾਰਦਾ ਹੈ ਉਨ੍ਹਾਂ ਸਾਰਿਆਂ ਨੇ ਭਗਤ ਜੀ ਅਗੇ ਸੀਸ ਨਿਵਾਕੇ ਭੁਲ ਦੀ ਮਾਫੀ ਮੰਗੀ।

ਕਾਂਡ ਇਕਤੀਵਾਂ

# ਭਗਤ ਰਾਕਾ ਬਾਂਕਾ

ਪੰਡਤ ਪੁਰ ਦੇ ਨੇੜੇ ਇਕ ਪਿੰਡ ਵਿਚ ਰਾਕਾ ਨਾਮ ਦਾ ਘੁਮਿਆਰ ਆਪਣੀ ਪਤਨੀ ਬਾਂਕਾ ਤੇ ਧੀ ਰਡਕਾ ਵਾਕ ਨਾਲ ਰਹਿ ਰਿਹਾ ਸੀ, ਉਹ ਵਿਠਲ ਭਗਵਾਨ ਦੇ ਅਤੀ ਸ਼ਰਧਾਲੂ ਤੇ ਸਚੇ ਭਗਤ ਸਨ, ਇਨ੍ਹਾਂ ਬਾਰੇ ਇਹ ਸਾਰੇ ਹੀ ਮਸ਼ਹੂਰ ਸੀ ਕਿ ਇਹ ਸਾਰਾ ਪ੍ਰਵਾਰ ਬੜਾ ਈਮਾਨਦਾਰ ਤੇ ਲੋਭ ਤੋਂ ਰਹਿਤ । ਇਹ ਪ੍ਰਵਾਰ ਮਿਟੀ ਦੇ ਭਾਂਡੇ ਬਣਾ ਕੇ ਵੇਚਦਾ ਤੇ ਆਪਣੇ ਘਰ ਦੀ ਗੁਜਰ ਲੰਘਾਉਂਦਾ ਸੀ। ਇਕ ਵਾਰ ਦੀ ਗਲ ਹੈ ਇਨ੍ਹਾਂ ਦੇ ਘਰ ਇਕ ਬਿਲੀ ਨੇ ਤਿੰਨ ਬਲੂੰਗੜੇ ਦਿਤੇ, ਰਾਕਾ ਨੇ ਉਹ ਇਕ ਕਚੇ ਘੜੇ ਵਿਚ ਰਖ ਦਿਤੇ ਕਿ ਉਸ ਤਰਾਂ ਕੋਈ ਕੁਤਾ ਨਾ ਖਾ ਜਾਵੇ ਉਸੇ ਦਿਨ ਹੀ ਉਨ੍ਹਾਂ ਨੇ ਆਪਣੇ ਕਚੇ ਭਾਂਡੇ ਪਕਾਉਣ ਲਈ ਭਠੀ ਵਿਚ ਰਖਣੇ ਸਨ ਬਿਲੀ ਉਸ ਵਕਤ ਕਿਤੇ ਬਾਹਰ ਗਈ ਸੀ ਤੇ ਉਸਦੇ ਬਚਿਆਂ ਵਾਲਾ ਕਚਾ ਘੜਾ ਵੀ ਭੁਲੇਖੇ ਨਾਲ ਵਿਚ ਰਖ ਦਿਤਾ ਗਿਆ ਤੇ ਭਠੀ ਨੂੰ ਅਗ ਦੇ ਦਿਤੀ ਗਈ ਤੇ ਸਾਰਾ ਆਵਾ ਮਘਕੇ ਅਗ ਨਾਲ ਲਾਲ ਹੋ ਗਿਆ ਏਨੇ ਚਿਰ ਨੂੰ

ਬਿਲੀ ਵੀ ਬਾਹਰੋਂ ਆ ਗਈ ਜਦੋਂ ਉਸਨੇ ਆਪਣੇ ਬਚਿਆਂ ਵਾਲਾ ਘੜਾ ਨਾ ਵੇਖਿਆ ਤਾਂ ਉਹ ਸਮਝ ਗਈ ਕਿ ਉਹ ਭਠੀ ਵਿਚ ਰਖ ਦਿਤਾ ਹੈ ਤੇ ਉਹ ਰੋਂਦੀ ਮਿਆਉਂ ਮਿਆਉਂ ਕਰਦੀ ਤੜਫਣ ਲਗ ਪਈ। ਰਾਕਾ ਨੇ ਜਦੋਂ ਬਿਲੀ ਨੂੰ ਵੇਖਿਆ ਤਾਂ ਉਸਨੂੰ ਉਸਦੇ ਨਿਕੇ ਤਿੰਨ ਬਚਿਆਂ ਦਾ ਵੀ ਖਿਆਲ ਆ ਗਿਆ, ਉਹ ਆਪਣੀ ਘਰ ਵਾਲੀ ਤੇ ਲੜਕੀ ਨਾਲ ਡੂੰਗੇ ਫਿਕਰਾਂ ਵਿਚ ਡੁਬ ਗਿਆ ਕਿ ਅਸੀਂ ਤੇ ਪੁੰਨ ਕਰਨ ਵਾਸਤੇ ਬਿਲੀ ਦੇ ਬਚੇ ਚੰਗੇ ਥਾਂ ਘੜੇ ਵਿਚ ਰਖੇ ਸਨ ਪਰ ਸਾਡੇ ਕੋਲੋਂ ਉਸ ਤੋਂ ਵੀ ਜ਼ਿਆਦਾ ਜ਼ੁਲਮ ਹੋ ਗਿਆ, ਸਾਨੂੰ ਇਸਦਾ ਬਹੁਤ ਵਡਾ ਪਾਪ ਲਗੇਗਾ, ਇਸ ਵੀਚਾਰ ਨੂੰ ਮੁਖ ਰਖਕੇ ਉਹ ਪ੍ਰਵਾਰ ਦੇ ਤਿੰਨੇ ਜੀ ਵਿਠਲ ਭਗਵਾਨ ਅਗੇ ਪ੍ਰਾਰਥਨਾ ਕਰਨ ਲਗ ਪਏ ਕਿ ਪ੍ਰਭੂ ਤੂੰ ਅਨੇਕਾਂ ਭਗਤਾਂ ਦੀ ਰਖਿਆ ਕੀਤੀ, ਸਾਨੂੰ ਇਸ ਪਾਪ ਤੋਂ ਬਚਾਉ, ਜਿੰਨੇ ਦਿਨ ਆਵਾ ਗਰਮ ਰਿਹਾ ਤਿੰਨੇ ਜੀਅ ਬਗੈਰ ਅੰਨ ਪਾਣੀ ਤੋਂ ਏਹੋ ਹੀ ਪ੍ਰਾਰਥਨਾ ਕਰਦੇ ਰਹੇ ਕਿ ਭਗਵਾਨ ਬਿਲੀ ਦੇ ਬਚਿਆਂ ਦੀ ਰਖਿਆ ਕਰੇ। ਜਦੋਂ ਤਿੰਨਾਂ ਦਿਨਾਂ ਪਿਛੋਂ ਆਵਾ ਠੰਡਾ ਹੋਇਆ ਤਾਂ ਉਨ੍ਹਾਂ ਨੇ ਭਗਵਾਨ ਦਾ ਨਾਮ ਲੈ ਕੇ ਪਕੇ ਹੋਏ ਭਾਂਡੇ ਬਾਹਰ ਕਢਣੇ ਚਾਲੂ ਕੀਤੇ ਜਦੋਂ ਬਿੱਲੀ ਦੇ ਬਚਿਆਂ ਵਾਲਾ ਘੜਾ ਆਵੇ ਵਿਚੋਂ ਕਢਿਆ ਤਾਂ ਉਹ ਪਹਿਲਾਂ ਵਾਂਗ ਹੀ ਕੱਚਾ ਸੀ ਤੇ ਉਸ ਵਿਚ ਉਸ ਤਰ੍ਹਾਂ ਹੀ ਬਿੱਲੀ ਦੇ ਬਚੇ ਅਰਾਮ ਨਾਲ ਬੈਠੇ ਹੋਏ ਹਨ ਜਦੋਂ ਉਸ ਘੜੇ ਨੂੰ ਪਾਸੇ ਰਖਿਆ ਤਾਂ ਬਚਿਆਂ ਦੇ ਵਿਛੋੜੇ ਵਿਚ ਵਿਆਕੁਲ ਹੋਈ ਬਿੱਲੀ ਨਸ ਕੇ ਆਪਣੇ ਬਚਿਆਂ ਨੂੰ ਪਿਆਰ ਕਰਨ ਲਗ ਪਈ ਤੇ ਉਸ ਦੇ ਮਨ ਦੀ ਕਲਪਨਾ ਦੂਰ ਹੋ ਗਈ।

ਇਹ ਭਗਵਾਨ ਦੀ ਲੀਲ੍ਹਾ ਵੇਖਕੇ ਰਾਕਾ ਨੇ ਭਾਂਡਿਆਂ ਦਾ ਕੰਮ ਕਰਨਾ ਹੀ ਛਡ ਦਿਤਾ, ਰੋਜ਼ ਤਿੰਨੇ ਘਰ ਦੇ ਜੀਅ ਜੰਗਲ ਵਿਚੋਂ ਲਕੜਾਂ ਕਟਕੇ ਉਸ ਨੂੰ ਵੇਚਦੇ ਤੇ ਆਪਣਾ ਰੋਟੀ ਕਪੜੇ ਦਾ ਗੁਜ਼ਾਰਾ ਕਰਦੇ ਬਾਕੀ ਬਚਿਆ ਵਕਤ ਵਿਠਲ ਭਗਵਾਨ ਦੀ ਬੰਦਗੀ ਕਰਦੇ ਰਹਿੰਦੇ।

ਇਕ ਦਿਨ ਨਾਮਦੇਵ ਜੀ ਦੀ ਪੁਤਰੀ ਤੇ ਰਾਕਾ ਦੀ ਪੁਤਰੀ ਵਿਚ

ਕਿਸੇ ਗਲੋਂ ਕੁਝ ਆਪਸ ਵਿਚ ਝਗੜਾ ਹੋ ਗਿਆ ਤਾਂ ਦੋਹਾਂ ਨੇ ਇਕ ਦੂਸਰੇ ਨੂੰ ਕੁਝ ਚੁਭਵੇਂ ਸ਼ਬਦ ਕਹੇ ਇਸ ਪਰ ਨਾਮਦੇਵ ਜੀ ਦੀ ਲੜਕੀ ਨੇ ਆਪਣੇ ਪਿਤਾ ਨੂੰ ਸਭ ਕੁਝ ਦਸ ਦਿਤਾ ਤਾਂ ਉਹ ਉਸੇ ਵੇਲੇ ਮੰਦਰ ਗਏ ਤੇ ਭਗਵਾਨ ਨੂੰ ਆਪਣੇ ਉਤੇ ਲਗੇ ਮੇਹਣੇ ਬਾਰੇ ਦਸਿਆ ਕਿ ਰਾਕਾ ਦੀ ਲੜਕੀ ਨੇ ਤੁਹਾਡੇ ਬਾਰੇ ਇਹ ਗਲਾਂ ਜੋ ਕੀਤੀਆਂ ਹਨ ਇਹ ਮੇਰੀ ਤੋਹੀਨ ਹੈ। ਇਸ ਪਰ ਭਗਵਾਨ ਨੇ ਕਿਹਾ ਭਗਤ ਜੀ ਰਾਕਾ ਦਾ ਸਾਰਾ ਪ੍ਰਵਾਰ ਨਿਰਲੋਭੀ ਤੇ ਸਚਾ ਭਗਤ ਹੈ। ਇਸ ਪਰ ਨਾਮਦੇਵ ਨੇ ਕਿਹਾ ਪ੍ਰਭੂ ਇਸ ਗਲ ਦਾ ਮੈਨੂੰ ਕਿਵੇਂ ਵਿਸ਼ਵਾਸ਼ ਹੋ ਸਕਦਾ ਹੈ ਮੈਨੂੰ ਇਹ ਸਭੋ ਕੁਝ ਸਾਹਮਣੇ ਵਿਖਾਓ ਇਸ ਪਰ ਅਗਲੇ ਦਿਨ ਭਗਵਾਨ ਵਿਠਲ ਤੇ ਭਗਤ ਨਾਮਦੇਵ ਜੰਗਲ ਵਿਚ ਪੁਜੇ ਜਿਥੇ ਰਾਕਾ ਆਪਣੇ ਪ੍ਰਵਾਰ ਸਮੇਤ ਲਕੜਾਂ ਇਕਠੀਆਂ ਕਰਨ ਲਈ ਆ ਰਿਹਾ ਸੀ, ਭਗਵਾਨ ਨੇ ਨਾਮਦੇਵ ਨੂੰ ਆਪਣੇ ਕੋਲੋਂ ਇਕ ਸਵਰਨ ਮੁੰਦਰਾ ਦੇਕੇ ਕਿਹਾ ਕਿ ਇਹ ਉਸ ਰਸਤੇ ਵਿਚ ਸੁਟਦੇ ਜਿਸ ਰਾਹੇ ਰਾਕਾ ਤੇ ਉਸਦੀ ਪਤਨੀ ਤੇ ਧੀ ਆ ਰਹੇ ਹਨ, ਨਾਮਦੇਵ ਨੇ ਸਵਰਨ ਮੁੰਦਰਾਂ ਰਾਕਾ ਦੇ ਰਾਹ ਵਿਚ ਰਖ ਦਿਤੀ ਤੇ ਆਪ ਲੁਕਕੇ ਭਗਵਾਨ ਨਾਲ ਪਾਸ ਸਭ ਕੁਝ ਵੇਖਣ ਲਈ ਬੈਠ ਗਿਆ। ਜਦੋਂ ਰਾਕਾ ਦੀ ਨਜ਼ਰ ਸਵਰਨ ਮੁੰਦਰਾ ਤੇ ਪਈ ਤਾਂ ਉਸਨੇ ਦਿਲ ਵਿਚ ਕਿਹਾ ਇਹ ਕਿਸੇ ਧਨੀ ਆਦਮੀ ਦੀ ਡਿਗ ਪਈ ਹੈ ਪਰ ਸਾਡੇ ਕਿਸ ਕੰਮ ਫਿਰ ਉਸਦੇ ਦਿਲ ਵਿਚ ਖਿਆਲ ਆਇਆ, ਮੇਰੀ ਘਰ ਵਾਲੀ ਪਿਛੇ ਆ ਰਹੀ ਹੈ ਕਿਤੇ ਉਸਦਾ ਮਨ ਸੋਨਾ ਵੇਖਕੇ ਡੋਲ ਹੀ ਨਾ ਜਾਵੇ ਕਿਉਂਕਿ ਜਨਾਨੀਆਂ ਤੇ ਸੁਨਿਆਰੇ ਸੋਨੇ ਨਾਲ ਪਿਆਰ ਜ਼ਿਆਦਾ ਕਰਦੇ ਹਨ ਇਸ ਗਲ ਨੂੰ ਮੁਖ ਰਖਕੇ ਉਸਨੇ ਰਸਤੇ ਤੋਂ ਥੋੜਾ ਜਿਹਾ ਪਾਸੇ ਸਵਰਨ ਮੁੰਦਰਾ ਰਖਕੇ ਉਸ ਉਤੇ ਮਿਟੀ ਪਾ ਦਿਤੀ ਤੇ ਆਪ ਅਗੇ ਤੁਰ ਪਿਆ। ਜਦੋਂ ਉਸਦੀ ਪਤਨੀ ਬਾਂਕਾ ਉਸ ਥਾਂ ਤੇ ਆਈ ਤਾਂ ਉਸਦੇ ਦਿਲ ਵਿਚ ਇਹ ਵੀਚਾਰ ਆਈ ਕਿ ਇਸ ਥਾਂ ਤੇ ਉਸਦੇ ਪਤੀ ਦੇਵ ਕੁਝ ਚਿਰ ਰੁਕਕੇ ਕੀ ਕਰਦੇ ਰਹੇ ਸਨ ਤਾਂ ਉਸਦੀ ਨਜ਼ਰ ਮਿਟੀ ਦੀ ਬਣੀ ਇਕ ਛੋਟੀ ਜਿਹੀ ਢੇਰੀ ਤੇ ਪਈ ਜਾਂ ਉਸਨੇ ਥੋੜੀ ਜਿਹੀ ਮਿਟੀ ਪਰ੍ਹਾਂ ਕੀਤੀ ਤਾਂ ਇਕ ਸਵਰਨ ਮੁੰਦਰਾ

ਨਿਕਲੀ ਉਹ ਸੋਚਣ ਲਗੀ ਮੇਰੇ ਪਤੀ ਦੇਵ ਇਹ ਸੋਚਦੇ ਹੋਣਗੇ ਕਿ ਕਿਤੇ ਇਸ ਨੂੰ ਬਾਂਕਾ ਨਾ ਚੁਕ ਲਵੇ ਪਰ ਮੇਰੇ ਇਹ ਕਿਸ ਕੰਮ ਉਹ ਉਠਣ ਲਗੀ ਸੋਚੀਂ ਪੈ ਗਈ ਕਿ ਪਿਛੇ ਸਾਡੀ ਲੜਕੀ ਆ ਰਹੀ ਹੈ ਨਦਾਨ ਹੋਣ ਕਰਕੇ ਕਿਤੇ ਉਸਦਾ ਮਨ ਨਾ ਡੋਲ ਜਾਵੇ ਉਸਨੇ ਜ਼ਮੀਨ ਵਿਚ ਜ਼ਿਆਦਾ ਟੋਆ ਕਢਕੇ ਉਸਨੂੰ ਰਖਕੇ ਉਪਰ ਮਿਟੀ ਪਾ ਦਿਤੀ ਤੇ ਆਪ ਅਗੇ ਤੁਰ ਪਈ, ਜਦੋਂ ਉਨਾਂ ਦੀ ਲੜਕੀ ਉਸ ਥਾਂ ਆਈ ਤੇ ਉਹ ਦਿਲ ਵਿਚ ਸੋਚਣ ਲਗੀ ਨਾ ਜਾਣੇ ਕਿਉਂ ਮੇਰੇ ਪਿਤਾ ਜੀ ਤੇ ਮਾਤਾ ਜੀ ਏਥੇ ਕਿਸ ਕਰਕੇ ਬੈਠਕੇ ਗਈ ਹਨ ਤਾਂ ਉਸਦਾ ਧਿਆਨ ਸਜਰੀ ਮਿਟੀ ਪਈ ਵਲ ਗਿਆ ਜਦੋਂ ਉਸਨੇ ਉਸ ਥਾਂ ਤੋਂ ਮਿਟੀ ਪਰਾਂ ਕੀਤੀ ਤਾਂ ਵਿਚੋਂ ਸੋਨੇ ਦੀ ਮੁੰਦਰਾ ਨਿਕਲੀ ਤੇ ਉਹ ਆਖਣ ਲਗੀ ਮੇਰੇ ਮਾਤਾ ਪਿਤਾ ਕਿਡੇ ਭੋਲੇ ਹਨ ਜੋ ਇਕ ਦੂਸਰੀ ਮਿਟੀ ਵਿਚ ਫਰਕ ਸਮਝਕੇ ਇਕ ਨੂੰ ਦੂਸਰੀ ਨਾਲ ਢਕ ਰਹੇ ਹਨ ਉਹ ਉਸ ਨੂੰ ਉਸ ਤਰਾਂ ਹੀ ਉਥੇ ਰਖਕੇ ਅਗੇ ਤੁਰ ਪਈ। ਇਹ ਸਭ ਕੁਝ ਵੇਖਕੇ ਭਗਤ ਨਾਮਦੇਵ ਜੀਨੇ ਭਗਵਾਨ ਨੂੰ ਕਿਹਾ ਕਿ ਸਚ ਹੀ ਇਹ ਤਿੰਨੇ ਤਿਆਰ ਤੇ ਈਸ਼ਵਰ ਭਗਤ ਹਨ ਨਾਮਦੇਵ ਦੇ ਕਹਿਣ ਪਰ ਭਗਵਾਨ ਨੇ ਤਿੰਨਾਂ ਨੂੰ ਦਰਸ਼ਨ ਦਿਤੇ ਤੇ ਕਿਹਾ ਤੁਹਾਡਾ ਪ੍ਰਵਾਰ ਭਗਤੀ ਵਿਚ ਨਿਪੁੰਨ ਹੈ ਉਨ੍ਹਾਂ ਤਿੰਨਾਂ ਨੇ ਪ੍ਰਭੂ ਦੇ ਦਰਸ਼ਨ ਕਰਕੇ ਖੁਸ਼ੀ ਪ੍ਰਾਪਤ ਕੀਤੀ।

ਕਾਂਡ ਬਤੀਵਾਂ

# ਭਗਤ ਗੋਰਾ

ਜਿਸ ਗੋਰਾ ਘੁਮਿਆਰ ਦਾ ਜਿਕਰ ਅਗੇ ਅਸੀਂ ਕਾਂਡ ਤੇਰ੍ਹਵੇਂ ਵਿਚ ਕੀਤਾ ਸੀ ਜਿਸਨੇ ਸੰਤ ਗਿਆਨੇਸ਼ਵਰ ਦੇ ਕਹਿਣ ਤੇ ਸੰਤਾਂ ਦੀ ਮੰਡਲੀ ਵਿਚੋਂ ਗੁਰੂ ਵਾਲੇ ਤੇ ਨਿਗੁਰੇ ਦਾ ਫਰਕ ਦਸਿਆ ਸੀ ਉਸ ਬਾਰੇ ਅਸੀਂ ਇਸ ਕਾਂਡ ਵਿਚ ਵੇਰਵੇ ਨਾਲ ਲਿਖ ਰਹੇ ਹਾਂ। ਗੋਰਾ ਘੁਮਿਆਰ ਮਹਾ ਰਾਸ਼ਟਰ ਪ੍ਰਾਂਤ ਦੇ ਤੇਰ ਢੋਕ ਨਾਂ ਦੇ ਪਿੰਡ ਵਿਚ ਆਪਣੀ ਇਸਤ੍ਰੀ ਸਮੇਤ ਰਹਿੰਦਾ ਸੀ ਤੇ ਕਚੇ ਭਾਂਡੇ ਬਣਾਕੇ ਆਪਣੇ ਘਰ ਦੀ ਗੁਜ਼ਰ ਕਰਦਾ ਸੀ ਉਹ ਵਿਠਲ ਭਗਵਾਨ ਦਾ ਭਗਤ ਸੀ। ਇਕ ਦਿਨ ਗੋਰਾ ਭਾਂਡੇ ਬਨਾਉਣ ਵਾਸਤੇ

ਪੈਰਾਂ ਨਾਲ ਮਿੱਟੀ ਗੁੰਨ ਰਿਹਾ ਸੀ ਉਸਦਾ ਦਸ ਗਿਆਰਾਂ ਮਹੀਨੇ ਦਾ ਬੱਚਾ ਖੇਡ ਰਿਹਾ ਸੀ। ਗੋਰਾ ਦੀ ਪਤਨੀ ਬਾਹਰ ਕਿਸੇ ਕੰਮ ਜਾਣ ਲਗੀ ਆਪਣੇ ਪਤੀ ਨੂੰ ਕਹਿ ਗਈ ਕਿ ਬਚੇ ਦਾ ਖਿਆਲ ਰਖਣਾ। ਗੋਰਾ ਦੀ ਮਿੱਟੀ ਗੁੰਨਦੇ ਦੀ ਬਿਰਤੀ ਵਿਠਲ ਭਗਵਾਨ ਨਾਲ ਜਾ ਮਿਲੀ ਏਨੇ ਨੂੰ ਬੱਚਾ ਰਿੜ੍ਹਦਾ ੨ ਮਿਟੀ ਵਿਚ ਆ ਗਿਆ ਗੋਰਾ ਭਗਤ ਵਿਠਲ ਭਗਵਾਨ ਦੀ ਪੂਜਾ ਵਿਚ ਮਗਨ ਸੀ ਉਸਨੇ ਆਪਣੇ ਬਚੇ ਨੂੰ ਪੈਰਾਂ ਥੱਲੇ ਮਿਟੀ ਵਿਚ ਹੀ ਮਿਦ ਦਿਤਾ ਤੇ ਉਹ ਕੁਚਲਕੇ ਪੈਰਾਂ ਥਲੇ ਸਵਾਸ ਪੂਰੇ ਕਰ ਗਿਆ। ਏਨੇ ਚਿਰ ਨੂੰ ਗੋਰਾ ਜੀ ਦੀ ਪਤਨੀ ਬਾਹਰੋਂ ਆਈ ਤੇ ਉਸਨੇ ਆਕੇ ਆਪਣੇ ਪਤੀ ਪਾਸੋਂ ਬਚੇ ਬਾਰੇ ਪੁਛਿਆ ਪਰ ਗੋਰਾ ਭਗਤ ਮਸਤੀ ਵਿਚ ਮਗਨ ਮਿਟੀ ਗੁਨ੍ਹੀ ਜਾ ਰਿਹਾ ਸੀ। ਜਦੋਂ ਉਸ ਦੀ ਪਤਨੀ ਦੀਆਂ ਨਜ਼ਰਾਂ ਮਿਟੀ ਵਲ ਪਈਆਂ ਤਾਂ ਉਹ ਚੀਕਾਂ ਮਾਰਨ ਲਗ ਪਈ, ਬੱਚਾ ਗੋਰਾ ਜੀ ਦੇ ਪੈਰਾਂ ਥਲੇ ਕੁਚਲਿਆ ਗਿਆ ਸੀ ਤੇ ਰੇਤ ਸਾਰੀ ਮਿੱਟੀ ਵਿਚ ਮਿਲ ਚੁਕੀ ਸੀ। ਇਸ ਤੇ ਗੋਰਾ ਜੀ ਦੀ ਪਤਨੀ ਬੜੇ ਗੁਸੇ ਵਿਚ ਆਕੇ ਗੋਰਾ ਜੀ ਨੂੰ ਕਹਿਣ ਲਗੀ, ਅਗ ਲਗੇ ਤੇਰੀ ਏਹੋ ਜਿਹੀ ਵਿਠਲ ਦੀ ਬੰਦਗੀ ਨੂੰ ਜਿਸਨੂੰ ਇਹ ਵੀ ਖਿਆਲ ਨਹੀਂ ਆਇਆ ਕਿ ਆਪਣਾ ਹੀ ਬਚਾ ਪੈਰਾਂ ਹੇਠਾਂ ਕੁਚਲ ਦਿਤਾ ਹੈ ਵਿਠਲ ਭਗਵਾਨ ਤੈਨੂੰ ਇਹ ਕਹਿੰਦਾ ਕਿ ਅੰਨ੍ਹਾਂ ਹੋ ਕੇ ਬੰਦਗੀ ਕਰ। ਆਪਣੀ ਪਤਨੀ ਦੀਆਂ ਏਡੀਆਂ ਸਖਤ ਗਲਾਂ ਸੁਣਕੇ ਗੋਰਾ ਜੀ ਨੇ ਇਕ ਡੰਡਾ ਫੜ ਕੇ ਆਪਣੀ ਪਤਨੀ ਨੂੰ ਮਾਰਨ ਲਈ ਅਗੇ ਹੋਇਆ ਪਰ ਉਸ ਦੀ ਪਤਨੀ ਨੇ ਪਹਿਲਾਂ ਹੀ ਵਿਠਲ ਭਗਵਾਨ ਦੀ ਸਹੁੰ ਪਾ ਕੇ ਕਿਹਾ, ਤੁਹਾਨੂੰ ਵਿਠਲ ਭਗਵਾਨ ਦੀ ਸਹੁੰ ਲਗੇ ਜੇਕਰ ਮੈਨੂੰ ਹਥ ਵੀ ਲਾਵੋ ਤੇ। ਵਿਠਲ ਦੀ ਸਹੁੰ ਸੁਣ ਕੇ ਗੋਰਾ ਭਗਤ ਨੇ ਆਪਣਾ ਡੰਡਾ ਉਥੇ ਹੀ ਸੁਟ ਦਿਤਾ ਤੇ ਫਿਰ ਆਪਣੇ ਕੰਮ ਵਿਚ ਲਗ ਗਿਆ। ਉਸ ਤੋਂ ਪਿਛੋਂ ਉਸ ਦੀ ਘਰ ਵਾਲੀ ਬੜੀ ਹੈਰਾਨ ਹੋਈ ਕਿ ਗੋਰਾ ਜੀ ਨੇ ਉਸ ਨੂੰ ਬਿਲਕੁਲ ਕਵਾਉਣਾ ਬੁਲਾ-ਉਣਾ ਹੀ ਛਡ ਦਿਤਾ ਤੇ ਕੋਈ ਪਤੀ ਪਤਨੀ ਵਾਲਾ ਕਾਰ-ਵਿਹਾਰ ਨਹੀਂ ਕਰਦੇ ਇਕ ਦਿਨ ਉਸਨੇ ਗੋਰਾ ਜੀ ਨੂੰ ਕਿਹਾ ਪਤੀ ਦੇਵ ਗੁਸੇ ਝਗੜੇ ਤੇ

ਘਰਾਂ ਵਿਚ ਹੁੰਦੇ ਹੀ ਰਹਿੰਦੇ ਹਨ ਪਰ ਤੁਸੀਂ ਤੇ ਹਰ ਇਕ ਗ੍ਰਿਸਤੀ ਗਲ ਦਾ ਤਿਆਗ ਕਰ ਦਿਤਾ ਹੈ ਇਸ ਤਰ੍ਹਾਂ ਜੇਕਰ ਤੁਸੀਂ ਮੇਰੇ ਨਾਲ ਪਤੀ ਪਤਨੀ ਦਾ ਵਿਵਹਾਰ ਨਾ ਕਰੋਗੇ ਤਾਂ ਸਾਡੀ ਬੰਸ ਕਿਵੇਂ ਵਧੇਗੀ ਜੇਕਰ ਮੇਰੇ ਕੋਲੋਂ ਕੋਈ ਗਲਤੀ ਹੋਈ ਹੈ ਤਾਂ ਮੈਨੂੰ ਮਾਫੀ ਦੇ ਦਿਓ ਤੇ ਉਹ ਗੋਰਾ ਜੀ ਦੇ ਪੈਰ ਫੜਨ ਲਈ ਅਗੇ ਹੋਈ ਤਾਂ ਉਹ ਝਟ ਹੀ ਪਿਛੇ ਹੋ ਕੇ ਕਹਿਣ ਲਗਾ ਤੂੰ ਵਿਠਲ ਭਗਵਾਨ ਦੀ ਸਹੁੰ ਪਾ ਕੇ ਕਿਹਾ ਸੀ ਕਿ ਮੈਨੂੰ ਹੱਥ ਨਾ ਲਾਉਣਾ ਸੋ ਸੂਰਜ ਕਿਸੇ ਹੋਰ ਪਾਸੇ ਤੋਂ ਚੜ੍ਹ ਸਕਦਾ ਪਰ ਮੈਂ ਆਪਣੀ ਸਹੁੰ ਨੂੰ ਨਹੀਂ ਤੋੜ ਸਕਦਾ। ਇਹ ਸਭ ਗਲਾਂ ਗੋਰਾ ਜੀ ਦੀ ਪਤਨੀ ਨੇ ਆਪਣੇ ਪੇਕੇ ਘਰ ਜਾ ਕੇ ਕਹੀਆਂ ਤੇ ਨਾਲ ਹੀ ਕਹਿ ਦਿਤਾ ਮੇਰੇ ਪਤੀ ਦਾ ਦੂਸਰਾ ਵਿਆਹ ਕਰ ਦਿਓ ਤਾਂ ਕਿ ਸਾਡੀ ਅੰਸ ਰਹਿ ਜਾਵੇ। ਉਸ ਨੇ ਆਪਣੇ ਮਾਪਿਆਂ ਨਾਲ ਸਲਾਹ ਕਰਕੇ ਆਪਣੀ ਛੋਟੀ ਭੈਣ ਦਾ ਵਿਆਹ ਗੋਰਾ ਜੀ ਨਾਲ ਕਰਾ ਦਿਤਾ ਜਦੋਂ ਗੋਰਾ ਜੀ ਆਪਣੇ ਸਹੁਰੇ ਘਰੋਂ ਆਪ-ਣੀਆਂ ਦੋਵੇਂ ਪਤਨੀਆਂ ਲੈਕੇ ਤੁਰਨ ਲਗੇ ਤਾਂ ਉਨ੍ਹਾਂ ਦੇ ਸਹੁਰੇ ਨੇ ਕਿਹਾ ਗੋਰਾ ਜੀ ਤੁਹਾਨੂੰ ਵਿਠਲ ਭਗਵਾਨ ਦੀ ਸਹੁੰ ਲਗੇ ਜੇਕਰ ਤੁਸੀਂ ਮੇਰੀਆਂ ਦੋਹਾਂ ਲੜਕੀਆਂ ਨਾਲ ਕੋਈ ਫਰਕ ਰਖੋ ਜਾਂ ਚੰਗੀ ਮਾੜੀ ਸਮਝੋ ਭਾਵ ਇਕੋ ਜਿਹਾ ਵਿਹਾਰ ਕਰਨਾ। ਗੋਰਾ ਜੀ ਸੀਸ ਨਿਵਾ ਕੇ ਆਪਣੇ ਪਿੰਡ ਨੂੰ ਤੁਰ ਪਏ। ਉਹ ਆਪਣੀਆਂ ਦੋਹਾਂ ਇਸਤ੍ਰੀਆਂ ਨਾਲ ਇਕੋ ਜਿਹਾ ਹੀ ਸਲੂਕ ਕਰਦੇ ਰਹੇ। ਇਕ ਦਿਨ ਉਨ੍ਹਾਂ ਦੀ ਪਹਿਲੀ ਪਤਨੀ ਨੇ ਕਿਹਾ, ਸਵਾਮੀ ਤੁਸੀਂ ਆਪਣੀ ਦੂਸਰੀ ਪਤਨੀ ਨੂੰ ਅੰਗੀਕਾਰ ਕਰੋ ਤਾਂ ਗੋਰਾ ਜੀ ਨੇ ਕਿਹਾ ਮੈਨੂੰ ਤੁਹਾਡੇ ਪਿਤਾ ਜੀ ਨੇ ਸਹੁੰ ਪਾਕੇ ਕਿਹਾ ਸੀ ਕਿ ਤੈਨੂੰ ਵਿਠਲ ਭਗਵਾਨ ਦੀ ਸਹੁੰ ਲਗੇ ਜੇਕਰ ਦੋਹਾਂ ਨਾਲ ਇਕੋ ਜਿਹਾ ਵਿਹਾਰ ਨਾ ਕਰੋ ਤੇ। ਸੋ ਮੈਂ ਉਸ ਸਹੁੰ ਨੂੰ ਤੋੜ ਚੜ੍ਹਾਵਾਂਗਾ। ਇਕ ਰਾਤ ਗੋਰਾ ਭਗਤ ਜੀ ਮੰਜੇ ਤੇ ਰਾਤ ਨੂੰ ਸੁਤੇ ਸਨ ਕਿ ਉਨ੍ਹਾਂ ਦੀਆਂ ਦੋਵੇਂ ਪਤਨੀਆਂ ਉਨ੍ਹਾਂ ਦੇ ਦੋਹੀਂ ਪਾਸੀਂ ਲੰਮੀਆਂ ਤੇ ਗਈਆਂ ਪੈ ਗੋਰਾ ਜੀ ਦਾ ਇਕ ਇਕ ਹਥ ਆਪਣੀ ਆਪਣੀ ਛਾਤੀ ਤੇ ਰਖ ਲਿਆ। ਜਦੋਂ ਗੋਰਾ ਜੀ

ਸਵੇਰੇ ਉਠੇ ਤੇ ਇਹ ਸਭ ਕੁਝ ਵੇਖਕੇ ਬੜੇ ਦੁਖੀ ਹੋਏ ਤੇ ਦਿਲ ਵਿਚ ਸੋਚਣ ਲਗੇ ਅਜ ਮੇਰਿਆਂ ਇਨ੍ਹਾਂ ਦੋਹਾਂ ਹਥਾਂ ਨੇ ਮੇਰੀ ਸਹੁੰ ਤੁੜਵਾਈ ਹੈ। ਉਸਨੇ ਇਕ ਦਾ ਪਸ਼ਚਾਤਾਪ ਕਰਨ ਲਈ ਟੋਕੇ ਨਾਲ ਆਪਣੇ ਦੋਵੇਂ ਹਥ ਕਟ ਸੁਟੇ। ਇਹ ਵੇਖਕੇ ਉਨ੍ਹਾਂ ਦੀਆਂ ਪਤਨੀਆਂ ਨੂੰ ਬਹੁਤ ਦੁਖ ਹੋਇਆ ਤਾਂ ਗੋਰਾ ਜੀ ਨੇ ਕਿਹਾ ਇਹ ਸਭ ਵਿਠਲ ਭਗਵਾਨ ਦੀ ਹੀ ਲੀਲ੍ਹਾ ਹੈ।

ਜਦੋਂ ਕ੍ਰਿਸ਼ਨ ਭਗਵਾਨ ਨੇ ਵੇਖਿਆ ਕਿ ਮੇਰੇ ਭਗਤ ਨੇ ਆਪਣੇ ਹਥ ਕਟ ਲਏ ਹਨ ਉਸਦਾ ਗੁਜ਼ਾਰਾ ਕਿਵੇਂ ਚਲੇਗਾ ਉਹ ਆਪਣੀ ਰੁਕਮਣੀ ਦੇਵੀ ਸਮੇਤ ਇਕ ਘੁਮਿਆਰ ਦਾ ਭੇਸ ਧਾਰਕੇ ਗੋਰਾ ਜੀ ਕੋਲ ਆ ਕੇ ਕਹਿਣ ਲਗੇ ਅਸੀਂ ਜਾਤ ਦੇ ਘਮਿਆਰ ਹਾਂ ਤੇ ਕਚੇ ਭਾਂਡੇ ਬਨਾਉਣ ਦਾ ਕੰਮ ਕਰਦੇ ਹਾਂ, ਪੰਡਰ ਪੁਰ ਵਿਚ ਕੰਮ ਬਹੁਤ ਘਟ ਗਿਆ ਹੈ ਸਾਨੂੰ ਆਪਣੇ ਪਾਸ ਰਖ ਲੈ ਮੈਂ ਏਥੇ ਭਾਈਵਾਲੀ ਨਾਲ ਕੰਮ ਕਰ ਲਵਾਂਗਾ। ਗੋਰਾ ਜੀ ਨੇ ਆਪਣੇ ਕੋਲ ਰਖ ਲਿਆ ਤੇ ਸਾਂਝੀ ਵਾਲ ਬਣਕੇ ਕੰਮ ਚਾਲੂ ਕਰ ਦਿਤਾ ਭਾਂਡੇ ਬਣਾਕੇ ਲਾਗੇ ਦੇ ਪਿੰਡਾਂ ਵਿਚ ਵੇਚ ਆਉਂਦੇ ਤੇ ਇਸ ਤਰ੍ਹਾਂ ਸਾਰਿਆਂ ਦਾ ਗੁਜ਼ਾਰਾ ਚੱਲਦਾ ਗਿਆ। ਕੁਝ ਦਿਨਾਂ ਪਿਛੋਂ ਸਾਵਤਾ ਮਾਲੀ ਤੇ ਸੰਤ ਗਿਆਨੇਸ਼ਵਰ ਪੰਡਰ ਪੁਰ ਆਏ ਤਾਂ ਉਨ੍ਹਾਂ ਨੂੰ ਵਿਠਲ ਭਗਵਾਨ ਦੇ ਦਰ-ਸ਼ਨ ਨਾ ਹੋਏ, ਸੰਤ ਗਿਆਨੇਸ਼ਵਰ ਨੇ ਪਤਾ ਲਾ ਲਿਆ ਕਿ ਭਗਵਾਨ ਜੀ ਗੋਰਾ ਜੀ ਕੋਲ ਹਨ, ਉਹ ਦੋਵੇਂ ਹੀ ਗੋਰਾ ਜੀ ਕੋਲ ਗਏ ਜਾ ਕੇ ਉਸ ਨੂੰ ਦਸਿਆ ਕਿ ਤੁਹਾਡੇ ਪਾਸ ਜਿਹੜੇ ਕੰਮ ਕਰਦੇ ਹਨ ਉਹ ਭਗਵਾਨ ਵਿਠਲ ਤੇ ਰੁਕਮਣੀ ਜੀ ਹਨ ਗੋਰਾ ਜੀ ਇਹ ਸੁਣਕੇ ਬੜੇ ਸ਼ਰਮਿੰਦੇ ਹੋਏ। ਉਧਰ ਜਦੋਂ ਵਿਠਲ ਭਗਵਾਨ ਨੂੰ ਪਤਾ ਲਗਾ ਤਾਂ ਉਹ ਉਥੋਂ ਰੁਕਮਣੀ ਸਮੇਤ ਪੰਡਰ ਪੁਰ ਨੂੰ ਚਲ ਪਏ। ਸਾਬਤਾ ਮਾਲੀ ਸੰਤ ਗਿਆਨੇਸ਼ਵਰ ਤੇ ਗੋਰਾ ਆਪਣੀਆਂ ਦੋਵੇਂ ਪਤਨੀਆਂ ਸਮੇਤ ਪੰਡਰ ਪੁਰ ਪਹੁੰਚੇ ਜਦੋਂ ਵਿਠਲ ਭਗਵਾਨ ਦੇ ਮੰਦਰ ਗਏ ਤਾਂ ਭਗਤ ਨਾਮਦੇਵ ਜੀ ਸੰਗਤਾਂ ਵਿਚ ਕੀਰਤਨ ਸੁਣਾ ਰਹੇ ਸਨ, ਇਹ ਵੀ ਸਾਰੇ ਜਾਣੇ ਭਗਵਾਨ ਦੇ ਚਰਨਾਂ ਤੇ ਮੱਥਾ ਟੇਕ ਕੇ ਸੰਗਤ ਵਿਚ ਬੈਠ ਗਏ ਏਨੇ ਚਿਰ ਨੂੰ ਭਗਤ ਨਾਮਦੇਵ ਜੀ ਨੇ ਸਾਰ

ਸੰਗਤ ਵਿਚੋਂ ਗੋਰਾ ਭਗਤ ਨੂੰ ਕੋਲ ਸਦਕੇ ਕਿਹਾ ਭਗਤ ਜੀ ਛੈਣੇ ਫੜ ਕੇ ਵਜਾਉ ਤੇ ਮੇਰੇ ਨਾਲ ਪ੍ਰਭੂ ਦਾ ਜਸ ਗਾਓ। ਗੋਰਾ ਜੀ ਨੇ ਕਿਹਾ ਮੇਰੇ ਤੇ ਹਥ ਹੀ ਨਹੀਂ ਹਨ ਮੈਂ ਛੈਣੇ ਕਿਵੇਂ ਫੜਾਂ, ਤਦ ਭਗਤ ਨਾਮਦੇਵ ਜੀ ਨੇ ਕਿਹਾ, ਤੁਸੀਂ ਵਿਠਲ ਭਗਵਾਨ ਦਾ ਨਾਂ ਲੈਕੇ ਟੁੰਡੇ ਹਥਾਂ ਨਾਲ ਛੈਣੇ ਫੜੋ ਹਥ ਆਪੇ ਭਗਵਾਨ ਜੀ ਦੇ ਦੇਣਗੇ। ਗੋਰਾ ਜੀ ਨੇ ਜਦੋਂ ਹੀ ਆਪਣੇ ਟੁੰਡੇ ਹਥ ਛੈਣਿਆਂ ਨੂੰ ਲਾਏ ਤਾਂ ਉਨ੍ਹਾਂ ਦੇ ਹੱਥ ਬਿਲਕੁਲ ਠੀਕ ਹੋ ਗਏ ਤੇ ਉਹ ਛੈਣੇ ਵਜਾਉਣ ਲਗ ਪਏ। ਭਗਤ ਨਾਮਦੇਵ ਜੀ ਨੂੰ ਦਇਆਲ ਵੇਖ ਕੇ ਕਿਹਾ ਮੇਰਾ ਇਕੋ ਇਕ ਪੁਤਰ ਸੀ ਉਸਨੂੰ ਵੀ ਜੀਵਤ ਕਰ ਦਿਓ, ਭਗਤ ਜੀ ਨੇ ਵਿਠਲ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਕੇ ਕਿਹਾ, ਬਚੇ ਦਾ ਨਾਂ ਲੈ ਕੇ ਅਵਾਜ਼ ਮਾਰੋ, ਜਦੋਂ ਗੋਰਾ ਜੀ ਦੀ ਪਤਨੀ ਨੇ ਆਪਣੇ ਬਚੇ ਦਾ ਨਾਂ ਲੈ ਕੇ ਅਵਾਜ਼ ਮਾਰੀ ਤਾਂ ਉਸੇ ਵੇਲੇ ਰਿੜ੍ਹਦਾ ਆ ਗਿਆ ਤੇ ਬਚੇ ਨੂੰ ਚੁਕਕੇ ਅਤੀ ਪਿਆਰ ਕੀਤਾ। ਇਸ ਤਰ੍ਹਾਂ ਉਹ ਸਾਰਾ ਪ੍ਰਵਾਰ ਵਿਠਲ ਭਗਵਾਨ ਜੀ ਦਾ ਜਸ ਗਾਉਂਦਾ ਪੰਡਰ ਪੁਰ ਤੋਂ ਆਪਣੇ ਪਿੰਡ ਤੇਰਢੋਕ ਨੂੰ ਚਲ ਪਿਆ।

ਕਾਂਡ ਤੇਤੀਵਾਂ

# ਭਗਤ ਕੂਮਰ ਦਾਸ ਤੇ ਸਾਬਤਾ ਮਾਲੀ

ਪੰਡਰ ਪੁਰ ਤੋਂ ਥੋੜਾ ਹੀ ਦੂਰ ਪੈਠਣ ਖੇਤਰ ਦੇ ਇਕ ਪਿੰਡ ਵਿਚ ਕੂਮਰ ਦਾਸ ਨਾਂ ਦਾ ਇਕ ਬ੍ਰਾਹਮਣ ਰਹਿੰਦਾ ਸੀ, ਉਹ ਲੱਤਾਂ ਤੋਂ ਬਗੈਰ ਸੀ। ਉਹ ਹਰ ਵੇਲੇ ਵਿਠਲ ਭਗਵਾਨ ਦਾ ਜਾਪ ਕਰਦਾ ਰਹਿੰਦਾ ਤੇ ਉਸ ਦੇ ਦਰਸ਼ਨ ਕਰਨ ਦੀ ਆਸ਼ਾ ਉਸਨੇ ਰਖੀ ਸੀ ਤੇ ਹਰ ਵੇਲੇ ਸੋਚਦਾ ਰਹਿੰਦਾ ਕਿ ਕਦੋਂ ਪੰਡਰਪੁਰ ਜਾ ਕੇ ਆਪਣੇ ਭਗਵਾਨ ਦੇ ਚਰਨਾਂ ਤੇ ਸੀਸ ਝੁਕਾ ਕੇ ਮਨ ਦੀ ਆਸ਼ਾ ਨੂੰ ਮਿਟਾਵੇ। ਜਿਸ ਨੂੰ ਯਾਦ ਕਰੀਏ ਉਹ ਵੀ ਯਾਦ ਕਰਦਾ ਦੀ ਕਹਾਵਤ ਅਨੁਸਾਰ ਕੁਝ ਸੰਤ ਪੰਡਰ ਪੁਰ ਨੂੰ ਤਿਆਰ ਹੋ ਪਏ ਕੂਮਰ ਦਾਸ ਵੀ ਉਨ੍ਹਾਂ ਨਾਲ ਹੀ ਤਿਆਰ ਹੋ ਪਿਆ, ਪਰ ਉਹ ਪੈਰ ਰਹਿਤ ਹੋਣ ਕਰਕੇ ਆਪਣੇ ਸਾਥੀਆਂ ਨਾਲ ਤੁਰ ਨਾ ਸਕਿਆ ਤੇ ਉਸ ਨੇ

ਕਹਿ ਦਿਤਾ ਸੰਤ ਜੀ ਮੇਰੇ ਭਗਵਾਨ ਨੂੰ ਕਹਿ ਦੇਣਾ ਕਿ ਕੂਮਰ ਦਾਸ ਵੀ ਤੁਹਾਡੇ ਦਰਸ਼ਨਾਂ ਲਈ ਆ ਰਿਹਾ ਹੈ ਉਹ ਪੈਰ ਨਾ ਹੋਣ ਕਰਕੇ ਬਹੁਤ ਸਹਿਜੇ ਸਹਿਜੇ ਦਿਲ ਵਿਚ ਵਿਠਲ ਪ੍ਰਭੂ ਦੇ ਦਰਸ਼ਨਾਂ ਦੀ ਤਾਂਘ ਲੈਕੇ ਆ ਰਿਹਾ ਸੀ। ਵਿਠਲ ਭਗਵਾਨ ਨੂੰ ਅੰਤਰਜਾਮੀ ਸਭ ਕੁਝ ਜਾਣੇ ਦੀ ਗਲ ਅਨੁਸਾਰ ਪਤਾ ਲਗ ਗਿਆ ਕਿ ਮੇਰਾ ਭਗਤ ਇਕਲਾ ਹੀ ਆ ਰਿਹਾ ਹੈ ਤਾਂ ਉਨ੍ਹਾਂ ਇਕ ਬ੍ਰਾਹਮਣ ਦਾ ਭੇਸ ਧਾਰਕੇ ਕੂਮਰ ਦਾਸ ਨੂੰ ਆ ਮਿਲੇ ਤੇ ਪੁਛਣ ਲਗੇ, ਆਪ ਨੇ ਕਿਥੇ ਜਾਣਾ ਹੈ ਤਾਂ ਕੂਮਰ ਦਾਸ ਨੇ ਕਿਹਾ ਮੈਂ ਪੰਡਰ ਪੁਰ ਜਾਣਾ ਹੈ ਜਦੋਂ ਉਸਨੇ ਭਗਵਾਨ ਨੂੰ ਪੁਛਿਆ ਪੰਡਤ ਜੀ ਤੁਸੀਂ ਕਿਥੇ ਜਾਣਾ ਹੈ ਤਾਂ ਪ੍ਰਭੂ ਨੇ ਕਿਹਾ ਮੈਂ ਵੀ ਪੰਡਰ ਪੁਰ ਜਾਣਾ ਹੈ ਦੂਰ ਤੋਂ ਆਉਣ ਕਰਕੇ ਬਹੁਤ ਥਕ ਗਿਆ ਹਾਂ ਤੇ ਮੈਂ ਵੀ ਤੁਹਾਡੇ ਨਾਲ ਹੀ ਹੌਲੀ ਹੌਲੀ ਜਾਵਾਂਗਾ। ਕੁਝ ਦੂਰ ਚਲਕੇ ਭਗਵਾਨ ਨੇ ਕਿਹਾ ਕਿ ਮੈਂ ਬਹੁਤ ਥਕ ਗਿਆ ਹਾਂ ਥੋੜੀ ਦੇਰ ਇਸ ਥਾਂ ਅਰਾਮ ਕਰ ਲਈਏ। ਕੂਮਰ ਦਾਸ ਨੂੰ ਬਿਠਾਕੇ ਆਪ ਭਗ-ਵਾਨ ਜੀ ਫਿਰ ਪੰਡਰ ਪੁਰ ਜਾ ਪਧਾਰੇ ਤੇ ਕੂਮਰ ਦਾਸ ਸਮਾਧੀ ਲਾਕੇ ਵਿਠਲ ਭਗਵਾਨ ਦਾ ਜਾਪ ਕਰਨ ਲਗ ਪਿਆ ਇਹ ਸਭ ਲੀਲ੍ਹਾ ਭਗਵਾਨ ਦੀ ਆਪਣੀ ਹੀ ਰਚਾਈ ਹੋਈ ਸੀ। ਪੰਡਰ ਪੁਰ ਜਾਕੇ ਸੰਤਾਂ ਨੇ ਭਗਵਾਨ ਦੇ ਮੰਦਰ ਕੂਮਰ ਦਾਸ ਦਾ ਸਨੇਹਾ ਦੇ ਦਿਤਾ, ਭਗਵਾਨ ਆਪਣੇ ਨਾਲ ਭਗਤ ਨਾਮਦੇਵ ਤੇ ਸੰਤ ਗਿਆਨੇਸ਼ਵਰ ਨੂੰ ਲੈ ਕੇ ਕੂਮਰ ਦਾਸ ਨੂੰ ਮਿਲਨ ਤੁਰ ਪਏ। ਰਸਤੇ ਵਿਚ ਜਾਂਦਿਆਂ ਸਾਬਤੇ ਮਾਲੀ ਦਾ ਬਗੀਚਾ ਆਇਆ ਤਾਂ ਭਗਵਾਨ ਨੇ ਸੋਚਿਆ ਭਗਤ ਨਾਮਦੇਵ ਨੂੰ ਸਾਬਤੇ ਮਾਲੀ ਦੀ ਭਗਤੀ ਦਾ ਕੌਤਕ ਵਿਖਾਈਏ। ਉਸਨੇ ਭਗਤ ਨਾਮਦੇਵ ਤੇ ਗਿਆਨੇਸ਼ਵਰ ਨੂੰ ਕਿਹਾ ਤੁਸੀਂ ਏਥੇ ਬੈਠੋ ਮੈਂ ਬਗੀਚੇ ਵਿਚੋਂ ਪਾਣੀ ਪੀ ਆਵਾਂ। ਜਦੋਂ ਭਗਵਾਨ ਜੀ ਅੰਦਰ ਗਏ ਤਾਂ ਸਾਬਤ ਸਮਾਧੀ ਲਾਕੇ ਵਿਠਲ ਪ੍ਰਭੂ ਦਾ ਜਾਪ ਕਰ ਰਿਹਾ ਸੀ, ਭਗਵਾਨ ਜੀ ਉਸਦੇ ਸਾਹਮਣੇ ਬੈਠ ਗਏ ਜਦੋਂ ਸਾਬਤੇ ਨੇ ਅਖਾਂ ਖੋਲ੍ਹੀਆਂ ਤਾਂ ਕੋਲ ਵਿਠਲ ਭਗਵਾਨ ਨੂੰ ਬੈਠੇ ਵੇਖਕੇ ਅਤੀ ਪ੍ਰਸੰਨ ਹੋਏ।

ਭਗਵਾਨ ਨੇ ਸਾਬਤੇ ਨੂੰ ਕਿਹਾ ਮੇਰੇ ਮਗਰ ਦੋ ਡਾਕੂ ਲਗੇ ਹਨ ਤੂੰ

ਮੈਨੂੰ ਜਲਦੀ ਨਾਲ ਕਿਤੇ ਲੁਕਾ ਲੈ ਤਾਂ ਸਾਬਤੇ ਨੇ ਕਿਹਾ ਪ੍ਰਭੂ ਤੁਸੀਂ ਜਗ ਤੇ ਸਾਜਨਹਾਰ ਹੋ ਮੈਂ ਤੁਹਾਨੂੰ ਕਿਥੇ ਲੁਕਾ ਸਕਦਾ ਹਾਂ ਤਾਂ ਪ੍ਰਭੂ ਨੇ ਕਿਹਾ ਜੋ ਮੈਂ ਕਹਿ ਰਿਹਾ ਹਾਂ ਉਹ ਕਰੋ ਮੈਨੂੰ ਕਿਤੇ ਜਲਦੀ ਨਾਲ ਲੁਕਾ ਲੈ। ਸਾਬਤੇ ਮਾਲੀ ਨੇ ਕਿਹਾ ਭਗਵਾਨ ਹੋਰ ਤੇ ਕੋਈ ਥਾਂ ਨਹੀਂ ਉਸਨੇ ਚਾਕੂ ਨਾਲ ਆਪਣਾ ਪੇਟ ਪਾੜਕੇ ਭਗਵਾਨ ਨੂੰ ਉਸ ਵਿਚ ਲੁਕਾ ਲਿਆ ਤੇ ਆਪਣੇ ਉਤੇ ਚਾਦਰ ਦੀ ਬੁਕਲ ਮਾਰ ਲਈ। ਏਨੇ ਚਿਰ ਨੂੰ ਭਗਤ ਨਾਮਦੇਵ ਤੇ ਸੰਤ ਗਿਆਨੇਸ਼ਵਰ ਭਗਵਾਨ ਨੂੰ ਲਭਦੇ ਅੰਦਰ ਆ ਗਏ ਤੇ ਆਕੇ ਸਾਬਤੇ ਮਾਲੀ ਨੂੰ ਪੁਛਣ ਲਗੇ ਤਾਂ ਉਸਨੇ ਕਹਿ ਦਿਤਾ ਏਥੇ ਕੋਈ ਨਹੀਂ ਆਇਆ। ਤਦੋਂ ਸਾਬਤੇ ਮਾਲੀ ਦੀ ਚਾਦਰ ਵਿਚੋਂ ਭਗਤ ਨਾਮਦੇਵ ਜੀ ਨੂੰ ਭਗਵਾਨ ਦੇ ਕਪੜੇ ਦੀ ਕੰਨੀ ਦਿਖਾਈ ਦਿਤੀ ਤਾਂ ਭਗਤ ਨੇ ਸਾਬਤੇ ਮਾਲੀ ਨੂੰ ਕਿਹਾ ਭਗਵਾਨ ਤੁਹਾਡੇ ਪਾਸ ਹੈ ਉਸਨੂੰ ਬਾਹਰ ਕਢੋ, ਏਨੇ ਚਿਰ ਨੂੰ ਭਗਵਾਨ ਨੇ ਸਾਬਤੇ ਨੂੰ ਕਿਹਾ ਮੈਨੂੰ ਬਾਹਰ ਕਢ ਲੈ, ਇਹ ਸਭ ਕੁਝ ਵੇਖਕੇ ਨਾਮਦੇਵ ਜੀ ਬੜੇ ਹੈਰਾਨ ਹੋਏ ਕਿ ਮੈਂ ਤੇ ਸਭ ਤੋਂ ਵਡਾ ਵਿਠਲ ਭਗਵਾਨ ਦਾ ਭਗਤ ਆਪਣੇ ਆਪ ਨੂੰ ਸਮਝਦਾ ਸੀ ਪਰ ਅਜ ਮੇਰੇ ਇਹ ਸਭ ਭੁਲੇਖੇ ਦੂਰ ਹੋ ਗਏ ਹਨ। ਭਗਵਾਨ ਜੀ ਸਾਰਿਆਂ ਨੂੰ ਲੈ ਕੇ ਉਸ ਥਾਂ ਪਹੁੰਚੇ ਜਿਥੇ ਕੂਮਰ ਦਾਸ ਨੂੰ ਅਰਾਮ ਕਰਨ ਲਈ ਬਿਠਾ ਕੇ ਆਏ ਸਨ। ਕੂਮਰ ਦਾਸ ਨੇ ਭਗਵਾਨ ਤੇ ਸਾਰਿਆਂ ਭਗਤਾਂ ਦੇ ਦਰਸ਼ਨ ਕਰਕੇ ਬਹੁਤ ਅਨੰਦ ਪ੍ਰਾਪਤ ਕੀਤਾ ਤੇ ਭਗਵਾਨ ਨੇ ਖੁਸ਼ ਹੋਕੇ ਕਿਹਾ ਕੋਈ ਵਰ ਮੰਗ ਲਵੋ ਤਾਂ ਕੂਮਰ ਦਾਸ ਨੇ ਕਿਹਾ ਪ੍ਰਭੂ ਜੀ ਤੁਸੀਂ ਸਦਾ ਮੇਰੇ ਵਿਚ ਵਾਸ ਕਰੋ, ਭਗਵਾਨ ਨੇ ਇਹ ਪ੍ਰਵਾਨ ਕਰ ਲਿਆ ਤੇ ਕੂਮਰ ਦਾਸ ਨੇ ਉਸ ਥਾਂ ਸਮਾਧੀ ਦੇ ਦਿਤੀ।

ਕਾਂਡ ਚੌਤੀਵਾਂ

## ਭਗਤ ਜੀ ਦਾ ਪਰਸ ਰਾਮ ਨੂੰ ਉਪਦੇਸ਼

ਭਗਤ ਨਾਮਦੇਵ ਜੀ ਨਿੰਮ੍ਰਤ ਦੇ ਸਾਗਰ ਸਨ ਇਕ ਦਿਨ ਬਜ਼ਾਰ

ਵਿਚ ਆ ਰਹੇ ਸਨ ਕਿ ਅਗੋਂ ਪਰਸ ਰਾਮ ਬ੍ਰਾਹਮਣ ਜਿਹੜਾ ਕਥਾ ਕਰਕੇ ਸਿਧੇ ਸਾਧੇ ਲੋਕਾਂ ਤੇ ਆਪਣਾ ਰੋਅਬ ਜਮਾਈ ਬੈਠਾ ਸੀ ਤੇ ਭਗਤ ਨਾਮਦੇਵ ਜੀ ਨਾਲ ਕਈ ਵਾਰ ਗਿਆਨ ਗੋਸ਼ਟੀ ਵਿਚ ਲੋਕਾਂ ਸਾਹਮਣੇ ਬੇ-ਇਜ਼ਤੀ ਕਰਾ ਚੁਕਾ ਸੀ ਮਿਲ ਪਿਆ ਤੇ ਭਗਤ ਜੀ ਨੂੰ ਰੋਕਕੇ ਆਖਣ ਲਗਾ, ਭਗਤ ਜੀ ਤੁਸੀਂ ਮੈਨੂੰ ਜਦੋਂ ਮੈਂ ਕਥਾ ਕਰਦਾ ਹੋਵਾਂ ਆਕੇ ਬਿਲਕੁਲ ਤੰਗ ਨਾ ਕਰਿਆ ਕਰੋ, ਉਹ ਲੋਕ ਜਿਹੜੇ ਮੈਨੂੰ ਗੁਰੂਆਂ ਵਾਂਗ ਪੂਜਦੇ ਹਨ ਤੇਰੇ ਕਰਕੇ ਉਹ ਵੀ ਸਾਡੀ ਬੇਇਜ਼ਤੀ ਕਰਨ ਲਗ ਪੈਂਦੇ ਹਨ, ਤੁਹਾਡੇ ਵਡੇ ਵਡੇਰੇ ਸਾਡੀ ਪੈਰੀਂ ਹਥ ਲਾਉਂਦੇ ਰਹੇ ਹਨ ਤੇ ਤੂੰ ਸਾਡੇ ਸਾਹਮਣੇ ਵਡਾ ਗਿਆਨੀ ਬਣਕੇ ਆ ਜਾਂਦਾ ਹੈਂ ਜੇਕਰ ਫੇਰ ਕਦੇ ਮੇਰੀ ਕਥਾ ਵਾਲੀ ਜਗਾ ਆਕੇ ਮੇਰੇ ਕਿਸੇ ਵੀ ਕੰਮ ਜਾਂ ਗਲ ਵਿਚ ਕੋਈ ਦਖਲ-ਅੰਦਾਜ਼ੀ ਕੀਤੀ ਤਾਂ ਤੂੰ ਇਹ ਸਮਝ ਲੈਣਾ ਕਿ ਮੇਰੇ ਤੋਂ ਬੁਰਾ ਕੋਈ ਨਹੀਂ ਹੋਵੇਗਾ ਜਦੋਂ ਪੰਡਤ ਬੋਲਕੇ ਹਟ ਗਿਆ ਤਾਂ ਭਗਤ ਜੀ ਨਿੰਮ੍ਰਤਾ ਨਾਲ ਬੋਲੇ ਪੰਡਤ ਜੀ ਤੁਸੀਂ ਕਹਿੰਦੇ ਹੋ ਕਿ ਤੁਹਾਡੇ ਵਡੇ ਸਾਡੀ ਪੈਰੀਂ ਪੈਂਦੇ ਰਹੇ ਹਨ ਉਹ ਤੇ ਸਿਰਫ ਪੈਰੀਂ ਹੀ ਪੈਂਦੇ ਰਹਿ ਹੋਣੇ ਹਨ ਮੈਂ ਤੇ ਸਭ ਦਾ ਦਾਸ ਹਾਂ ਪਰ ਮੈਂ ਤੇ ਉਸ ਪ੍ਰਭੂ ਦੇ ਸਚ ਦੇ ਉਪਦੇਸ਼ ਨੂੰ ਲੋਕਾਂ ਵਿਚ ਦਸਦਾ ਹਾਂ ਹੋਰ ਮੇਰਾ ਤੁਹਾਡੇ ਨਾਲ ਕੋਈ ਵੈਰ ਵਿਰੋਧ ਨਹੀਂ । ਭਗਤ ਜੀ ਦੀ ਨਿੰਮ੍ਰਤਾ ਵੇਖਕੇ ਪੰਡਤ ਨੇ ਸਮਝਿਆ ਕਿ ਨਾਮਦੇਵ ਮੇਰੇ ਕੋਲੋਂ ਹੁਣ ਬਹੁਤ ਡਰ ਗਿਆ ਹੈ ਤੇ ਅਗੇ ਤੋਂ ਉਹ ਮੇਰੀ ਕਥਾ ਵਿਚ ਕਦੇ ਵੀ ਆਕੇ ਕੋਈ ਗਲ ਨਹੀਂ ਕਰੇਗਾ ਉਸਨੇ ਇਹ ਸਾਰੀ ਗਲ ਆਪਣੇ ਘਰ ਜਾਕੇ ਆਪਣੀ ਘਰ ਵਾਲੀ ਨੂੰ ਦਸੀ ਕਿ ਅਜ ਮੈਂ ਨਾਮਦੇਵ ਦੀ ਬੜੀ ਬੇਇਜ਼ਤੀ ਕੀਤੀ ਮੇਰੇ ਅਗੋਂ ਉਹ ਡਰਦਾ ਬੋਲਿਆ ਤਕ ਨਹੀਂ । ਉਸ ਦੀ ਘਰ ਵਾਲੀ ਸਚੀ ਭਗਤਣ ਸੀ ਉਸ ਨੇ ਪੰਡਤ ਨੂੰ ਕਿਹਾ, ਭਗਤ ਨਾਮਦੇਵ ਜੀ ਪਹੁੰਚੇ ਹੋਏ ਵਿਠਲ ਭਗਵਾਨ ਦੇ ਭਗਤ ਹਨ ਤੁਸੀਂ ਉਨ੍ਹਾਂ ਦੀ ਨਿੰਮ੍ਰਤਾ ਨੂੰ ਉਨ੍ਹਾਂ ਦਾ ਡਰ ਨਾ ਸਮਝੋ। ਤੁਸੀਂ ਬਹੁਤ ਹੰਕਾਰ ਕਰਨ ਲਗ ਪੈਂਦੇ ਜੇ, ਭਗਤ ਨਾਮਦੇਵ ਦੇ ਸਹਿਜ ਸੁਭਾ ਮੁਖ ਵਿਚੋਂ ਕੋਈ ਇਹੋ ਜਿਹਾ ਸ਼ਬਦ ਨਿਕਲ ਗਿਆ ਤਾਂ ਸਾਡੇ ਲਈ ਬੜੀ ਮੁਸ਼ਕਲ

ਖੜੀ ਹੋ ਜਾਵੇਗੀ, ਸਾਨੂੰ ਭਗਤ ਜੀ ਕੋਲੋਂ ਜਾ ਕੇ ਮਾਫੀ ਮੰਗਣੀ ਚਾਹੀਦੀ ਹੈ। ਇਹ ਸਾਰੀਆਂ ਗਲਾਂ ਪੰਡਤ ਨੇ ਬੜੇ ਸੋਚ ਵਿਚਾਰ ਨਾਲ ਜਦੋਂ ਸਮਝੀਆਂ ਤਾਂ ਉਸ ਨੇ ਕਿਹਾ, ਠੀਕ ਹੀ ਮੈਂ ਅਜ ਬਹੁਤ ਵੱਡਾ ਗੁਨਾਹ ਕੀਤਾ ਜੋ ਹੰਕਾਰ ਵਿਚ ਆਕੇ ਭਗਤ ਜੀਨੂੰ ਏਡੇ ਕੋੜੇ ਸ਼ਬਦ ਬੋਲੇ। ਉਹ ਉਸੇ ਵੇਲੇ ਭਗਤ ਨਾਮਦੇਵ ਜੀ ਦੇ ਘਰ ਨੂੰ ਗਿਆ ਤੇ ਪੈਰੀਂ ਪੈ ਕੇ ਸਾਰੀ ਗਲਤੀ ਦੀ ਮਾਫੀ ਮੰਗੀ ਤਾਂ ਭਗਤ ਜੀ ਨੇ ਪੰਡਤ ਨੂੰ ਇਹ ਉਪਦੇਸ਼ ਦਿਤਾ। ਪੰਡਤ ਜੀ ਤੁਸੀਂ ਹਰ ਗਲ ਨੂੰ ਠੰਡੇ ਦਿਲ ਨਾਲ ਸੋਚੋ ਕਿ ਕ੍ਰੋਧ ਕਰਨਾ ਇਕ ਸਭ ਤੋਂ ਵੱਡਾ ਦੋਸ਼ ਹੈ ਹਰ ਇਕ ਰਬ ਦੇ ਜੀਅ ਨੂੰ ਪਿਆਰ ਕਰੋ। ਅਸੀਂ ਕੋਈ ਮਾੜਾ ਚੰਗਾ ਕੰਮ ਕਰਦੇ ਹਾਂ ਉਸਦਾ ਫਲ ਸਾਨੂੰ ਅਗੇ ਜਾਕੇ ਮਿਲੇਗਾ ਹਰ ਇਕ ਜੀਵ ਨੂੰ ਆਪਣੇ ਜਿਹਾ ਸਮਝੋ, ਊਚ ਨੀਚ ਦੇ ਭੇਤ ਛਡ ਕੇ ਉਸ ਭਗਵਾਨ ਦਾ ਉਪਦੇਸ਼ ਲੋਕਾਂ ਨੂੰ ਸੁਣਾਉ।

ਕਾਂਡ ਪੈਂਤੀਵਾਂ

# ਸਚੇ ਮਾਰਗ ਦਾ ਉਪਦੇਸ਼

ਭਗਤ ਨਾਮਦੇਵ ਜੀ ਨੇ ਦਿਲ ਵਿਚ ਸੋਚਿਆ ਪੰਡਰ ਪੁਰ ਦੇ ਬਹੁਤ ਸਾਰੇ ਲੋਕ ਸਚ ਦੇ ਉਪਦੇਸ਼ ਨੂੰ ਸਮਝ ਗਏ ਹਨ ਤੇ ਬਾਹਰ ਵਸਦੇ ਲੋਕਾਂ ਵਿਚ ਵੀ ਇਹ ਉਪਦੇਸ਼ ਪਹੁੰਚਾਉਣਾ ਚਾਹੀਦਾ ਹੈ। ਪੰਡਰ ਪੁਰ ਤੋਂ ਕੁਝ ਦੂਰ ਮੇਲਾ ਲਗਦਾ ਸੀ ਜਿਥੇ ਸ਼ਰਧਾਲੂ ਬਹੁਤ ਆਉਂਦੇ ਸਨ ਤੇ ਪੰਡਤ ਆਪਣਾ ਉਲੂ ਸਿੱਧਾ ਕਰਨ ਵਾਲਾ ਪ੍ਰਚਾਰ ਕਰਕੇ ਭੋਲੇ ਭਾਲੇ ਲੋਕਾਂ ਨੂੰ ਲੁਟੀ ਜਾਂਦੇ ਸਨ। ਭਗਤ ਜੀ ਨੇ ਆਪਣੇ ਸਾਰੇ ਸਾਥੀਆਂ ਸਮੇਤ ਉਸ ਮੇਲੇ ਵਿਚ ਜਾਕੇ ਇਕ ਸਾਫ ਥਾਂ ਤੇ ਆਪਣੇ ਸਾਥੀਆਂ ਨਾਲ ਦੀਵਾਨ ਦਾ ਅਰੰਭ ਕਰ ਦਿਤਾ, ਜਦੋਂ ਢੋਲਕੀ ਛੈਣਿਆਂ ਦੀ ਮਨਮੋਹਣੀ ਅਵਾਜ਼ ਪੰਡਤਾਂ ਦੇ ਇਕੱਠ ਵਿਚ ਬੈਠੇ ਲੋਕਾਂ ਦੀ ਕੰਨੀ ਪਈ ਤਾਂ ਉਹ ਸਭ ਲੋਕ ਉਠਕੇ ਭਗਤ ਜੀ ਦੇ ਦੀਵਾਨ ਵਿਚ ਆਣ ਬੈਠੇ, ਪੰਡਤ ਇਹ ਵੇਖ ਕੇ ਹੈਰਾਨ ਰਹਿ ਗਏ ਉਹ ਵੀ ਇਹ ਸਭ ਕੁਝ ਵੇਖਣ ਲਈ ਭਗਤ ਜੀ ਦੇ ਦੀਵਾਨ ਦੇ ਇਕ

ਪਾਸੇ ਆ ਕੇ ਖਲੋ ਗਏ ਤੇ ਭਗਤ ਜੀ ਨੇ ਇਸ ਸ਼ਬਦ ਨੂੰ ਪੜ੍ਹ ਕੇ ਇਸ ਦੇ ਅਰਥ ਸਾਰੀ ਸੰਗਤ ਨੂੰ ਦਸੇ।

ਰਾਗੁ ਰਾਮਕਲੀ ਘਰੁ ੨ ॥
ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ
ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ
ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ
ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ
ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ
ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਅਰਥ—ਭਗਤ ਨਾਮਦੇਵ ਜੀ ਨੇ ਕਿਹਾ, ਕੋਈ ਵੀ ਪ੍ਰਾਨੀ (ਜੀਵ) ਬਨਾਰਸ, ਕਾਂਸ਼ੀ ਭਾਵੇਂ ਕਿਸੇ ਵਡੇ ਤੋਂ ਵਡੇ ਤੀਰਥ ਦੀ ਯਾਤਰਾ ਜਾ ਕੇ ਇਸ਼ਨਾਨ ਕੀਤਾ ਜਾਵੇ ਜਾਂ ਉਥੇ ਜਾ ਕੇ ਕਿੰਨਾ ਵੀ ਤਪ ਕੀਤਾ ਜਾਵੇ, ਭਾਵੇਂ ਉਲਟਾ ਲਮਕ ਕੇ ਜਾਨ ਦੇ ਦੇਵੇ, ਆਪਣੇ ਆਪ ਨੂੰ ਜੀਉਂਦਾ ਅਗ ਵਿਚ ਸਾੜ ਲਵੇ ਤੇ ਜਾਨ ਦੇ ਦੇਵੇ ਤੇ ਦਿਲ ਵਿਚ ਸੋਚੇ ਕਿ ਇਸਤਰ੍ਹਾਂ ਇਸ ਸਰੀਰ ਦਾ ਕਲਿਆਣ ਹੋ ਜਾਵੇਗਾ, ਅਸਮੇਧ ਜਗ ਕਰੇ, ਭਾਵੇਂ ਆਪਣੇ ਬਰਾਬਰ ਸੋਨਾ ਤੋਲਕੇ ਦਾਨ ਕਰੇ, ਤਦ ਵੀ ਉਸਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ ਕਿਉਂਕਿ ਉਹ ਸਚੇ ਦਿਲੋਂ ਰਾਮ ਦਾ ਨਾਮ ਲੈਣ ਤੋਂ ਸਭ ਥੱਲੇ ਹੈ। ਹੇ ਮੂਰਖ ਮਨ ! ਸਾਰੇ ਹੀ ਦੁਨੀਆਂ ਦੇ ਕਪਟ ਕਰਨੇ ਛਡ ਕੇ ਉਹ ਸ੍ਰਿਸ਼ਟੀ ਸਾਜਨ ਵਾਲੇ ਦਾ ਘਰ ਹੀ ਬੈਠ ਕੇ ਸਿਮਰਨ ਕਰ। ਗੰਗਾ ਅਤੇ ਗੋਦਾਵਰੀ

ਜਾਈਐ, ਕੁੰਭ ਦੇ ਸਮੇਂ ਕਿਦਾਰ ਨਾਥ ਜਾ ਕੇ ਇਸ਼ਨਾਨ ਕਰੀਏ, ਗੋਤਮੀਂ ਪਰ ਜਾ ਕੇ ਹਜ਼ਾਰਾਂ ਗਊਆਂ ਮਣਸੀਏ, ਕਿੰਨੇ ਵੀ ਤੀਰਥਾਂ ਦੀ ਯਾਤਰਾ ਕਰੀਏ, ਸਰੀਰ ਨੂੰ ਬਰਫ ਵਾਲੇ ਪਹਾੜਾਂ ਵਿਚ ਗਾਲ ਦੇਈਏ ਤਦ ਵੀ ਉਹ ਪ੍ਰਭੂ ਦੀ ਬੰਦਗੀ ਦੇ ਬਰਾਬਰ ਨਹੀਂ ਹੋ ਸਕਦਾ। ਘੋੜੇ, ਹਾਥੀ, ਸੇਹਜਾ, ਜ਼ਮੀਨ ਤੇ ਭਾਵੇਂ ਹੋਰ ਵਡਮੁਲੀਆਂ ਵਸਤਾਂ ਬੇਸ਼ਕ ਰੋਜ਼ ਹੀ ਦਾਨ ਕਰੀਏ, ਸੋਨਾ ਦਾਨ ਕਰੀਏ ਤਦ ਵੀ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ। ਮਨ ਵਿਚ ਕੋਈ ਵੀ ਰੋਸ ਨਾ ਕਰਕੇ ਕਿਸੇ ਤੇ ਕੋਈ ਵੀ ਦੋਸ਼ ਨਾ ਦੇ ਕੇ ਉਸ ਦੁਖਾਂ ਤੋਂ ਰਹਿਤ ਪ੍ਰਭੂ ਨੂੰ ਹਾਸਿਲ ਕਰ ਲੈ। ਰਾਜਾ ਦਸ਼ਰਥ ਮੇਰਾ ਪੁਤਰ ਰਾਮ ਚੰਦ, ਮੇਰਾ ਰਾਮ ਚੰਦ ਦੇ ਵਿਰਲਾਪ ਕਰਦਾ ਹੀ ਪ੍ਰਾਣ ਦੇ ਗਿਆ। ਇਸ ਤਰ੍ਹਾਂ ਹੀ ਤੂੰ ਹੰਕਾਰੀ ਜੀਵ, ਮੇਰੇ ਅਸਮੇਧ ਜਗ, ਮੇਰੇ ਦਾਨ ਕਰਦਾ ਹੀ ਇਸ ਦੁਨੀਆਂ ਤੋਂ ਚਲਾ ਜਾਵੇਂਗਾ। ਪਰ ਇਹ ਸਾਰੇ ਹੀ ਕੰਮ ਵਿਅਰਥ ਤੇ ਬੇਕਾਰ ਹਨ ਜੇਕਰ ਪ੍ਰਭੂ ਦੀ ਪ੍ਰਾਪਤੀ ਕਰਨੀ ਹੈ ਤਾਂ ਉਸ ਦੇ ਨਾਮ ਦਾ ਅੰਮ੍ਰਿਤ ਰਸ ਪੀ ਉਸਦਾ ਸਚੇ ਦਿਲੋਂ ਸਿਮਰਨ ਕਰ।

ਭਗਤ ਨਾਮਦੇਵ ਜੀ ਕੋਲੋਂ ਇਹ ਉਪਦੇਸ਼ ਸੁਣ ਕੇ ਅਤੀ ਪ੍ਰਸੰਨ ਹੋਏ ਤੇ ਨਾਮ ਬਾਣੀ ਦਾ ਹੋਰ ਆਨੰਦ ਮਾਨਣ ਲਈ ਚੁਪਚਾਪ ਬੈਠ ਗਏ। ਪੰਡਤਾਂ ਨੇ ਦੇਖਿਆ ਕਿ ਨਾਮਦੇਵ ਨੇ ਸਾਡਾ ਸਾਰਾ ਹੀ ਬਣਿਆ ਬਣਾ-ਇਆ ਖੇਲ ਵਿਗਾੜ ਦਿਤਾ ਹੈ,ਉਹ ਸਾਰੇ ਹੀ ਇਕਠੇ ਹੋਕੇ ਭਗਤ ਨਾਮਦੇਵ ਜੀ ਨੂੰ ਕਹਿਣ ਲਗੇ ਤੁਸੀਂ ਸਾਡੇ ਅਵਤਾਰਾਂ ਦੇ ਅਸਥਾਨਾਂ,ਜਗ ਕਰਾਉਣ, ਦਾਨ ਦੇਣ ਦੀ ਨਖੇਧੀ ਕਰਕੇ ਸਾਡੀ ਤੇ ਸਾਡੇ ਵਡਿਆਂ ਦੀ ਨਿੰਦਿਆਂ ਕਰਦੇ ਹੋ ਸਾਰੇ ਪੁੰਨ ਦਾਨ ਕਰਨ ਨੂੰ ਪਾਖੰਡ ਦਸਦੇ ਹੋ, ਤੀਰਥਾਂ ਦੇ ਇਸ਼-ਨਾਨ ਕਰਨ ਨੂੰ ਵੀ ਮਾੜਾ ਕਹਿੰਦੇ ਹੋ, ਇਹ ਸਭ ਉਪਦੇਸ਼ ਕਰਨਾ ਸਾਡਾ ਬ੍ਰਾਹਮਣਾਂ ਦਾ ਹੀ ਕੰਮ ਹੈ ਤੁਸੀਂ ਕੌਣ ਜੋ ਭੋਲੇ ਭਾਲੇ ਲੋਕਾਂ ਨੂੰ ਪੁਠੇ ਰਸਤੇ ਪਾਉਣ ਵਾਲੇ, ਜੇਕਰ ਆਪਣਾ ਭਲਾ ਚਾਹੁੰਦੇ ਹੋ ਤਾਂ ਏਸੇ ਵਕਤ ਇਸ ਮੇਲੇ ਦੀ ਹਦੂਦ ਤੋਂ ਬਾਹਰ ਚਲੇ ਜਾਵੋ ਤੇ ਨਾਲ ਹੀ ਉਨ੍ਹਾਂ ਸੁਣਨ ਵਾਲਿਆਂ ਨੂੰ ਵੀ ਮਾੜੇ ਚੰਗੇ ਸ਼ਬਦ ਬੋਲੇ ਤੇ ਉਨ੍ਹਾਂਨੂੰ ਵੀ ਉਥੋਂ ਉਠਾਕੇ ਜਾਣ ਲਈ ਕਿਹਾ

ਕਿ ਜਾਂ ਸਾਡੇ ਕਥਾ ਅਸਥਾਨ ਤੇ ਚਲੋ ਨਹੀਂ ਤੇ ਤੁਸੀਂ ਵੀ ਆਪੋ ਆਪਣੇ ਘਰਾਂ ਨੂੰ ਚਲੇ ਜਾਓ। ਬ੍ਰਾਹਮਣਾਂ ਦੇ ਇਹ ਸਭ ਕੁਝ ਕਹਿਣ ਤੇ ਵੀ ਉਸ ਦੀਵਾਨ ਵਿਚੋਂ ਕੋਈ ਵੀ ਆਦਮੀ ਉਠ ਕੇ ਨਾ ਗਿਆ ਤਾਂ ਬ੍ਰਾਹਮਣ ਹਾਰ ਹੰਭਕੇ ਸ਼ਰਮਿੰਦੇ ਹੋਏ ਇਕ ਪਾਸੇ ਹੋਕੇ ਖਲੋ ਗਏ ਤਾਂ ਭਗਤ ਨਾਮਦੇਵ ਜੀਨੇ ਸਾਰਿਆਂ ਨੂੰ ਇਹ ਉਪਦੇਸ਼ ਦੇ ਸਚੇ ਮਾਰਗ ਦਾ ਰਸਤਾ ਦਿਖਾਇਆ।

ਭਾਈ ! ਮੈਂ ਕਿਸੇ ਦੇਵੀ, ਦੇਵਤੇ ਜਾਂ ਅਵਤਾਰ ਦਾ ਅਪਮਾਨ ਤੇ ਬਿਲਕੁਲ ਨਹੀਂ ਕਰਦਾ ਮੈਂ ਉਨ੍ਹਾਂ ਦਾ ਸਤਕਾਰ ਕਰਦਾ ਹਾਂ, ਦੇਵੀ ਦੇਵਤੇ, ਈਸ਼ਵਰ ਦਾ ਇਕ ਰੂਪ ਤੇ ਭਗਤ ਉਸਦੀਆਂ ਬਾਹਵਾਂ ਹਨ ਪਰ ਜੋ ਲੋਕ ਮੰਦਰਾਂ ਵਿਚ ਪਥਰ ਦੀ ਮੂਰਤੀ ਦੀ ਪੂਜਾ ਤੇ ਮਸੀਤਾਂ ਵਿਚ ਕਬਰਾਂ ਦੀ ਪੂਜਾ ਕਰਦੇ ਹਨ ਉਨ੍ਹਾਂ ਦੇ ਖਿਲਾਫ ਹਾਂ, ਉਹ ਲੋਕ ਜੋ ਆਪਣੇ ਆਪ ਨੂੰ ਉਚੀ ਜ਼ਾਤ ਦਾ ਸਮਝ ਕੇ ਹੰਕਾਰ ਕਰਦੇ ਤੇ ਹੋਰਨਾਂ ਨੂੰ ਨੀਵੀਂ ਜ਼ਾਤ ਕਹਿਕੇ ਉਨ੍ਹਾਂ ਤੇ ਜ਼ੁਲਮ ਕਰਦੇ ਹਨ ਉਨ੍ਹਾਂ ਦੇ ਖਿਲਾਫ ਹਾਂ ਕਈ ਲੋਕ ਜ਼ਾਤ ਪਾਤ ਦੇ ਝਗੜੇ ਪਾ ਕੇ ਆਪਣਾ ਉਲੂ ਸਿਧਾ ਕਰਦੇ ਤੇ ਲੋਕਾਂ ਨੂੰ ਮੂਰਖ ਬਣਾ-ਉਂਦੇ ਹਨ ਮੈਂ ਉਨ੍ਹਾਂ ਨੂੰ ਗਲਤ ਕਹਿੰਦਾ ਹਾਂ, ਮੈਂ ਤੇ ਇਹ ਆਖਦਾ ਹਾਂ ਕਿ ਇਕ ਈਸ਼ਵਰ ਦੀ ਸਚੇ ਦਿਲੋਂ ਪੂਜਾ ਕਰੋ, ਜੋ ਮੰਦਰਾਂ, ਮਸੀਤਾਂ ਤੇ ਤੀਰਥਾਂ ਤੇ ਨਹੀਂ ਬਲਕੇ ਸਭ ਥਾਂ ਵਿਆਪਕ ਹੈ। ਹੋਰ ਮੈਨੂੰ ਕਿਸੇ ਨਾਲ ਕੋਈ ਵੈਰ ਨਹੀਂ ਤੇ ਨਾ ਹੀ ਮੈਂ ਕਿਸੇ ਕੋਲੋਂ ਬਦਲਾ ਲੈਣ ਦੀ ਗਲ ਕਰਦਾ ਹਾਂ। ਮੈਂ ਤੇ ਇਹ ਹੀ ਆਖਦਾ ਹਾਂ ਕਿ ਕਿਸੇ ਕਿਸਮ ਦਾ ਹੰਕਾਰ ਨਹੀਂ ਕਰਨਾ ਚਾਹੀਦਾ ਜੋ ਲੋਕ ਜਾਤ ਦਾ ਅਭਿਮਾਨ ਕਰਦੇ ਹਨ, ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਤੁਹਾਡੀ ਜ਼ਾਤ ਕਿਸ ਨੇ ਬਣਾਈ ਕੀ ਤੁਹਾਡੇ ਪਾਸ ਕੋਈ ਲਿਖਤੀ ਸਬੂਤ ਹੈ ਕਿ ਤੁਸੀਂ ਏਥੇ ਉਚੀ ਜ਼ਾਤ ਦੇ ਹੋ ਤੇ ਪ੍ਰਭੂ ਦੇ ਦਰਬਾਰ ਵੀ ਜਾ ਕੇ ਉਚੇ ਰੁਤਬ ਪਾਓਗੇ ਤੇ ਜਿਨ੍ਹਾਂ ਨੂੰ ਉਹ ਨੀਵੀਂ ਜ਼ਾਤ ਸਮਝਕੇ ਮਾੜੇ ਦਸਦੇ ਹਨ ਉਹ ਭਗਵਾਨ ਦੇ ਦਰਬਾਰ ਵੀ ਨੀਵੇਂ ਹੋਣਗੇ। ਇਹ ਬਿਲਕੁਲ ਗਲਤ ਹੈ ਪ੍ਰਭੂ ਦੇ ਦਰਬਾਰ ਵਿਚ ਜ਼ਾਤ ਪਾਤ ਦੀ ਕੋਈ ਚੀਜ਼ ਨਹੀਂ ਉਥੇ ਹਰ ਬੰਦਾ ਇਕ ਬਰਾਬਰ ਹੈ ਪਰ ਜਿਸਨੂੰ ਉਸਦੇ ਦਰਬਾਰ ਮੁਕਤੀ ਮਿਲਦੀ ਹੈ ਉਹ

ਕੀਤੇ ਕਰਮਾਂ ਦੇ ਆਧਾਰ ਤੇ ਮਿਲਦੀ ਹੈ ਚਾਹੇ ਫਕੀਰ, ਅਮੀਰ ਤੇ ਗਰੀਬ ਉਸ ਦੇ ਦਰਬਾਰ ਵਿਚ ਇਕੋ ਜਿਹੇ ਹਨ। ਇਹ ਭਗਤ ਜੀ ਦਾ ਉਪਦੇਸ਼ ਸੁਣਕੇ ਸਭ ਬ੍ਰਾਹਮਣ ਵੀ ਭਗਤ ਜੀ ਦੇ ਸੇਵਕ ਬਣ ਗਏ ਤੇ ਆਪਣੀ ਗਲਤੀ ਦੀ ਖਿਮਾਂ ਮੰਗੀ।

ਕਾਂਡ ਛਤੀਵਾਂ

# ਭਗਤ ਜੀ ਨੂੰ ਬਾਦਸ਼ਾਹ ਨੇ ਸਦਣਾ

ਦਿਲੀ ਦੇ ਬਾਦਸ਼ਾਹ ਗਿਆਸਉਦੀਨ ਤੁਗਲਕ ਦੇ ੧੩੨੫ ਈਸਵੀ ਵਿਚ ਮਰਨ ਪਿਛੋਂ ਉਸਦਾ ਪੁਤਰ ਮੁਹੰਮਦ ਤੁਗਲਕ ਦਿਲੀ ਦੇ ਤਖਤ ਤੇ ਬੈਠਾ ਉਸਨੇ ੧੩੨੫ ਈਸਵੀ ਤੋਂ ੧੩੪੧ ਈਸਵੀ ਤਕ ਦਿਲੀ ਤੇ ਦੌਲਤਾਂ ਬਾਦ ਦੇ ਤਖਤ ਤੇ ਰਾਜ ਕੀਤਾ। ਜਦੋਂ ਉਹ ੧੩੨੫ ਈਸਵੀ ਵਿਚ ਦਿਲੀ ਦੇ ਤਖਤ ਤੇ ਬੈਠਾ ਉਸ ਵਕਤ ਇਸ ਇਲਾਕੇ ਵਿਚ ਕਾਲ ਪੈ ਗਿਆ ਇਸਨੇ ਦਿਲੀ ਦੀ ਥਾਂ ਮਹਾਂ ਰਾਸ਼ਟਰ ਵਿਚ ਦੇਵ ਗਿਰੀ ਦਾ ਨਾਂ ਦੌਲਤਾ ਬਾਦ ਰਖਕੇ ਉਸਨੂੰ ਆਪਣੀ ਰਾਜਧਾਨੀ ਬਣਾ ਦਿਤਾ। ਜਿਸ ਵਕਤ ਮੁਹੰਮਦ ਤੁਗਲਕ ਦੌਲਤਾ ਬਾਦ ਵਿਚ ਸੀ ਤਾਂ ਬ੍ਰਾਹਮਣਾਂ ਨੇ ਭਗਤ ਨਾਮ ਦੇਵ ਕੋਲੋਂ ਆਪਣਾ ਬਦਲਾ ਲੈਣ ਲਈ ਬਾਦਸ਼ਾਹ ਕੋਲ ਜਾ ਕੇ ਸ਼ਕਾਇਤ ਕੀਤੀ ਕਿ ਪੰਡਰ ਪੁਰ ਵਿਚ ਇਕ ਬਹੁਤ ਵਡਾ ਕਰਾਮਾਤੀ ਭਗਤ ਜੋ ਆਪਣੇ ਆਪ ਨੂੰ ਈਸ਼ਵਰ ਦਾ ਸਚਾ ਭਗਤ ਦਸਦਾ ਹੈ ਪਰ ਜਾਪਦਾ ਉਹ ਕੋਈ ਜਾਦੂਗਰ ਹੈ ਮੋਇਆਂ ਬੰਦਿਆਂ ਨੂੰ ਜੀਵਤ ਕਰ ਦੇਂਦਾ ਤੇ ਹੋਰ ਕਈ ਤਰ੍ਹਾਂ ਦੇ ਕਾਰਨਾਮੇ ਕਰਕੇ ਵਖਾਉਂਦਾ ਹੈ ਅਮੀਰਾਂ ਨੂੰ ਗਰੀਬ ਤੇ ਗਰੀਬਾਂ ਨੂੰ ਅਮੀਰ ਬਣਾ ਦੇਂਦਾ ਹੈ ਹੋਰ ਵੀ ਕਈ ਬਾਦਸ਼ਾਹ ਦੇ ਖਿਲਾਫ ਗਲਾਂ ਦਸਕੇ ਉਸਨੂੰ ਕ੍ਰੋਧ ਵਿਚ ਲਿਆ ਦਿਤਾ। ਬ੍ਰਾਹਮਣਾਂ ਦੀਆਂ ਇਹ ਸਾਰੀਆਂ ਗਲਾਂ ਸੁਣਕੇ ਨਾਮਦੇਵ ਨੂੰ ਗ੍ਰਿਫ-ਤਾਰ ਕਰਨ ਦਾ ਹੁਕਮ ਦੇ ਦਿਤਾ। ਸਰਕਾਰੀ ਬੰਦਿਆਂ ਨੇ ਪੰਡਰ ਪੁਰ ਜਾਕੇ ਭਗਤ ਜੀ ਨੂੰ ਬਾਦਸ਼ਾਹ ਦਾ ਹੁਕਮ ਸੁਣਾ ਦਿਤਾ ਕਿ ਤੁਹਾਨੂੰ ਦਰਬਾਰ ਵਿਚ ਬੁਲਾਇਆ ਹੈ। ਭਗਤ ਜੀ ਦੀ ਮਾਤਾ ਨੂੰ ਇਸ ਗਲ ਦਾ ਬੜਾ ਫਿਕਰ ਲਗਾ ਕਿ ਮੇਰੇ ਨਾਮਦੇਵ ਨੂੰ ਬਾਦਸ਼ਾਹ ਨੇ ਕਿਉਂ ਬੁਲਾਇਆ ਹੈ ਪਰ ਭਗਤ ਜੀ ਨੇ

ਆਪਣੀ ਮਾਤਾ ਨੂੰ ਕਿਹਾ ਮਾਤਾ ਤੂੰ ਕਿਸੇ ਗਲ ਦਾ ਵੀ ਫਿਕਰ ਨਾ ਕਰ ਤੇਰੇ ਨਾਮਦੇਵ ਦੀ ਵਿਠਲ ਭਗਵਾਨ ਹਰ ਵੇਲੇ ਸਹਾਇਤਾ ਕਰੇਗਾ। ਜਦੋਂ ਭਗਤ ਜੀ ਨੂੰ ਬਾਦਸ਼ਾਹ ਦੇ ਆਦਮੀ ਗ੍ਰਿਫਤਾਰ ਕਰਕੇ ਤੁਰੇ ਤਾਂ ਉਨ੍ਹਾਂ ਦੇ ਹਜ਼ਾਰ ਦੀ ਗਿਣਤੀ ਵਿਚ ਸ਼ਰਧਾਲੂ ਭਗਤ ਜੀ ਨਾਲ ਤੁਰ ਪਏ, ਭਗਤ ਜੀ ਨੇ ਉਨ੍ਹਾਂ ਸਾਰਿਆਂ ਨੂੰ ਵਾਪਸ ਮੁੜਨ ਲਈ ਕਿਹਾ ਤੇ ਚੰਦ ਕੁ ਭਗਤ ਜੀ ਦੇ ਸ਼ਰਧਾਲੂ ਨਾਲ ਚਲੇ ਗਏ। ਭਗਤ ਨਾਮਦੇਵ ਜੀ ਨੂੰ ਦੌਲਤਾ ਬਾਦ ਵਿਚ ਬਾਦਸ਼ਾਹ ਦੇ ਦਰਬਾਰ ਵਿਚ ਪੇਸ਼ ਕਰ ਦਿਤਾ ਗਿਆ। ਬਾਦਸ਼ਾਹ ਨੇ ਭਗਤ ਨੂੰ ਬਹੁਤ ਕੌੜੇ ਸ਼ਬਦ ਕਹੇ ਕਿ ਤੂੰ ਸਾਡੇ ਤੇ ਦੀਨ ਮਜ਼੍ਹਬ ਦੇ ਖਿਲਾਫ ਗਲਾਂ ਕਰਦਾ ਤੇ ਕਰਾਮਾਤਾਂ ਵਿਖਾਉਂਦਾ ਹੈਂ, ਆਪਣੇ ਆਪ ਨੂੰ ਈਸ਼ਵਰ ਦਾ ਸਚਾ ਭਗਤ ਸਦਾਉਂਦਾ ਹੈ। ਮੈਂ ਤੇਰੀ ਕਰਾਮਾਤ ਆਪਣੀਆਂ ਆਖਾਂ ਸਾਹਮਣੇ ਵੇਖਣੀ ਚਾਹੁੰਦਾ ਹਾਂ ਇਹ ਮੇਰੀ ਇਕ ਕਪਲਾ ਗਊ ਮਰ ਗਈ ਹੈ ਇਸ ਨੂੰ ਜੀਵਤ ਕਰ, ਜੇਕਰ ਤੂੰ ਇਸਨੂੰ ਜੀਵਤ ਨਹੀਂ ਕਰ ਸਕਦਾ ਤੂੰ ਮੁਸਲਮਾਨ ਬਣ ਜਾਹ। ਭਗਤ ਨਾਮ ਦੇਵ ਜੀ ਨੇ ਇਹ ਸਾਰੀਆਂ ਗਲਾਂ ਸੁਣਕੇ ਕਿਹਾ, ਬਾਦਸ਼ਾਹ ਜੀ, ਮੈਂ ਕਿਸੇ ਵਿਅਕਤੀ ਜਾਂ ਕਿਸੇ ਦੀਨ ਧਰਮ ਦੇ ਖਿਲਾਫ ਕੋਈ ਪ੍ਰਚਾਰ ਨਹੀਂ ਕਰਦਾ ਮੈਂ ਤੇ ਉਸ ਸਚੇ ਪ੍ਰਭੂ ਦਾ ਉਪਦੇਸ਼ ਲੋਕਾਂ ਨੂੰ ਦਸਦਾ ਹਾਂ। ਜਿਹੜੀ ਆਪ ਨੇ ਮੋਈ ਗਊ ਨੂੰ ਜੀਵਤ ਕਰਨ ਦੀ ਗਲ ਕਹੀ ਹੈ ਉਹ ਮਾਰਨਾ ਤੇ ਜੀਵਾਉਣਾ ਸਿਰਫ ਇਕ ਈਸ਼ਵਰ ਦੇ ਹਥਾਂ ਵਿਚ ਹੀ ਹੈ ਤੇ ਮੁਸਲਮਾਨ ਵਗੈਰਾ ਮਜ੍ਹਬੀ ਗਲਾਂ ਸਿਰਫ ਲੋਕਾਂ ਵਿਚ ਹੀ ਹਨ ਭਗਵਾਨ ਦੇ ਦਰਬਾਰ ਕੋਈ ਜਾਤ ਪਾਤ ਤੇ ਮਜ੍ਹਬ ਦੀ ਕੋਈ ਗਲ ਨਹੀਂ। ਸੋ ਮੈਨੂੰ ਤੁਹਾਡੀ ਕੋਈ ਵੀ ਗਲ ਮਨਜ਼ੂਰ ਨਹੀਂ। ਭਗਤ ਕੋਲੋਂ ਕੋਰਾ ਜਵਾਬ ਸੁਣਕੇ ਬਾਦ-ਸ਼ਾਹ ਲਾਲ ਪੀਲਾ ਹੋ ਗਿਆ ਤੇ ਕਹਿਣ ਲਗਾ ਜੇਕਰ ਤੂੰ ਮੇਰਾ ਕੋਈ ਹੁਕਮ ਨਾ ਮੰਨੇਗਾ ਤਾਂ ਮੈਂ ਤੈਨੂੰ ਤਸੀਹੇ ਦੇ ਦੇ ਕੇ ਮਰਵਾ ਦਿਆਗਾ। ਭਗਤ ਜੀ ਨੇ ਕਿਹਾ ਮੈਨੂੰ ਮਰਨ ਦਾ ਕੋਈ ਡਰ ਨਹੀਂ ਪਰ ਮੈਂ ਕਿਸੇ ਦੇ ਹੰਕਾਰੇ ਬੋਲਾਂ ਅਗੇ ਬਿਲਕੁਲ ਝੁਕ ਨਹੀਂ ਸਕਦਾ। ਇਸ ਗਲ ਦਾ ਪਤਾ ਭਗਤ ਨਾਮ ਦੇਵ ਦੀ ਮਾਤਾ ਨੂੰ ਲਗ ਗਿਆ ਉਹ ਬੜਾ ਵਿਰਲਾਪ ਕਰਦੀ ਨਾਮਦੇਵ ਕੋਲ ਆਈ

ਤੇ ਕਹਿਣ ਲਗੀ ਪੁਤਰ ਜਾਨ ਨਾ ਗਵਾ ਬਾਦਸ਼ਾਹ ਦੀ ਕੋਈ ਗਲ ਮੰਨ ਲਾ, ਇਸ ਪਰ ਨਾਮਦੇਵ ਨੇ ਕਹਿ ਦਿਤਾ ਤੂੰ ਮੈਨੂੰ ਸਚੇ ਮਾਰਗ ਤੋਂ ਹਟਾਕੇ ਉਲਟੇ ਬੰਨੇ ਤੋਰਦੀ ਹੈਂ ਤੂੰ ਮੇਰੀ ਮਾਂ ਹੀ ਨਹੀਂ। ਭਗਤ ਜੀ ਦੇ ਸ਼ਰਧਾਲੂਆਂ ਨੇ ਬਹੁਤ ਸਾਰਾ ਧਨ ਇਕਠਾ ਕਰਕੇ ਬਾਦਸ਼ਾਹ ਨੂੰ ਦੇਣ ਲਈ ਕਿਹਾ ਕਿ ਉਸਦੇ ਬਦਲੇ ਉਹ ਸ੍ਰੀ ਨਾਮ ਦੇਵ ਨੂੰ ਛਡ ਦੇਣ ਪਰ ਇਹ ਸਭ ਕੁਝ ਕਰਨ ਤੇ ਭਗਤ ਜੀ ਨੇ ਨਾਂਹ ਕਰ ਦਿਤੀ ਤੇ ਕਿਹਾ ਮੈਨੂੰ ਮੇਰੇ ਸਚੇ ਭਗਵਾਨ ਤੇ ਹੀ ਓਟ ਹੈ ਝੂਠੀ ਦੋਲਤ ਤੇ ਮੈਂ ਬਿਲਕੁਲ ਵਿਸ਼ਵਾਸ ਨਹੀਂ ਕਰਦਾ। ਇਹ ਸਾਰੀਆਂ ਗਲਾਂ ਸੁਣਕੇ ਬਾਦਸ਼ਾਹ ਨੂੰ ਬਹੁਤ ਗੁਸਾ ਚੜ੍ਹਿਆ ਉਸਨੇ ਉਸੇ ਵਕਤ ਹੁਕਮ ਦਿਤਾ ਕਿ ਇਸ ਦੀਆਂ ਮੁਸ਼ਕਾਂ ਬੰਨ੍ਹਕੇ ਖੂਨੀ ਹਾਥੀ ਅਗੇ ਸੁਟ ਦਿਤਾ ਜਾਵੇ। ਬਾਦਸ਼ਾਹ ਦੇ ਹੁਕਮ ਦੀ ਉਸੇ ਵਕਤ ਤਾਮੀਲ ਹੋ ਗਈ, ਭਗਤ ਨਾਮਦੇਵ ਨੂੰ ਮੁਸ਼ਕਾਂ ਬੰਨ੍ਹਕੇ ਖੂਨੀ ਹਾਥੀ ਅਗੇ ਸੁਟ ਦਿਤਾ, ਭਗਤ ਜੀ ਵਿਠਲ ਭਗਵਾਨ ਦਾ ਜਾਪ ਕਰ ਰਹੇ ਸਨ, ਪਹਿਲਾਂ ਤੇ ਹਾਥੀ ਨਠਾ ਨਠਾ ਭਗਤ ਜੀ ਵਲ ਆਇਆ ਫਿਰ ਇਕ ਦਮ ਖਲੋ ਗਿਆ, ਉਸਦੇ ਮਹਾਵਤ ਨੇ ਫੇਰ ਛੇੜਕੇ ਭਗਤ ਵਲ ਕੀਤਾ ਤਾਂ ਉਹ ਅਗੇ ਹੋਕੇ ਭਗਤ ਜੀ ਦੇ ਚਰਨਾਂ ਨੂੰ ਆਪਣੀ ਸੁੰਡ ਲਾਕੇ ਪਿਛੇ ਨੂੰ ਭਜ ਤੁਰਿਆ। ਬਾਦਸ਼ਾਹ ਸਮੇਤ ਸਾਰੇ ਲੋਕ ਬੜੇ ਹੈਰਾਨ ਹੋਏ। ਇਸ ਤੋਂ ਪਿਛੋਂ ਭਗਤ ਜੀ ਨੂੰ ਹੋਰ ਕਈ ਕਿਸਮ ਦੇ ਤਸੀਹੇ ਦਿਤੇ ਗਏ ਤੇ ਜਾਨੋਂ ਮਾਰਨ ਦੇ ਜਤਨ ਕੀਤੇ ਗਏ ਪਰ ਭਗਤ ਜੀ ਤੇ ਇਸ ਤਰਾਂ ਦਾ ਕੋਈ ਵੀ ਅਸਰ ਨਾ ਹੋਇਆ। ਇਹ ਸਭ ਕੁਝ ਬਾਦਸ਼ਾਹ ਨੇ ਵੇਖਕੇ ਆਪਣੇ ਦਿਲ ਵਿਚ ਸੋਚਿਆ ਕਿ ਇਹ ਇਕ ਮਹਾਨ ਸੰਤ ਦੇ ਰਬ ਦਾ ਭਗਤ ਹੈ ਮੈਂ ਆਪਣੇ ਰਾਜ ਦੇ ਨਸ਼ੇ ਵਿਚ ਚੂਰ ਹੰਕਾਰੀ ਬਣ ਕੇ ਇਸ ਤੇ ਬੜੇ ਜ਼ੁਲਮ ਕੀਤੇ ਹਨ, ਬਾਦਸ਼ਾਹ ਨੇ ਭਗਤ ਜੀ ਦੀ ਚਰਨੀ ਸੀਸ ਨਿਵਾਇਆ ਤੇ ਨਿਮਾਣਾ ਹੋ ਕੇ ਬੇਨਤੀ ਕੀਤੀ ਭਗਤ ਜੀ ਇਸ ਗਊ ਤੇ ਮੇਹਰ ਕਰੋ। ਭਗਤ ਜੀ ਨੇ ਜਦੋਂ ਵੇਖਿਆ ਕਿ ਹੁਣ ਬਾਦਸ਼ਾਹ ਦਾ ਸਾਰਾ ਹੰਕਾਰ ਟੁਟ ਗਿਆ ਹੈ ਤਾਂ ਉਸਨੇ ਭਗਵਾਨ ਦਾ ਨਾਂ ਲੈਕੇ ਗਊ ਤੇ ਅੰਮ੍ਰਿਤ ਛਿੜਕ ਕੇ ਮੇਹਰ ਦਾ ਹਥ ਉਸ ਦੇ ਸਰੀਰ ਤੇ ਫੇਰਿਆ ਤਾਂ ਗਊ ਉਸੇ ਵਕਤ

ਪਹਿਲੀ ਸੇਹਜ ਤਾਂ ਮੇਰੀ ਸੀ ਉਸ ਤੋਂ ਪਿਛੋਂ ਜਿਹੜੀਆਂ ਸੇਹਜਾ ਆਈਆਂ ਉਹ ਕਿਸਦੀਆਂ ਸਨ ਤਾਂ ਭਗਤ ਜੀ ਨੇ ਕਿਹਾ ਬਾਦਸ਼ਾਹ ਜਿਹੜਾ ਕੋਈ ਕਿਸੇ ਨੂੰ ਸਚੇ ਦਿਲੋਂ ਦਾਨ ਦੇਂਦਾ ਹੈ। ਈਸ਼ਵਰ ਦੇ ਦਰਬਾਰ ਉਸਨੂੰ ਏਕ ਤੋਂ ਅਨੇਕ ਹੋਕੇ ਮਿਲਦੀਆਂ ਹਨ, ਇਹ ਸਭ ਸੇਹਜਾ ਦਰਗਾਹ ਵਿਚ ਤੁਹਾਨੂੰ ਹੀ ਮਿਲਣੀਆਂ ਸਨ ਪਰ ਤੁਹਾਡੀ ਇਸ ਗਲਤੀ ਨਾਲ ਹੁਣ ਇਕ ਕੋਈ ਚੀਜ਼ ਪ੍ਰਾਪਤ ਨਹੀਂ ਹੋਵੇਗੀ । ਬਾਦਸ਼ਾਹ ਦਾ ਸਾਰਾ ਹੰਕਾਰ ਟੁਟ ਗਿਆ ਉਹ ਭਗਤ ਜੀ ਦੇ ਚਰਨਾਂ ਤੇ ਡਿਗ ਪਿਆ ਤੇ ਭਗਤ ਜੀ ਨੂੰ ਖੁਸ਼ ਖੁਸ਼ੀ ਆਪਣੇ ਨਗਰ ਪੰਡਰ ਪੁਰ ਨੂੰ ਵਿਦਾ ਕੀਤਾ। ਇਸ ਸਾਰੇ ਸਾਕੇ ਤੇ ਭਗਤ ਨੇ ਇਹ ਸ਼ਬਦ ਉਚਾਰਨ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਦਰਜ ਹੈ।

ਰਾਗ ਭੈਰਉ ॥

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਾਰੇ ਕਾਮਾ ॥੧॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ਰਹਾਉ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਇ ॥੨॥
ਬਾਦਿਸਾਹ ਐਸੀ ਕਿਉ ਹੋਇ । ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥
ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥
ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਹੁ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥੨੧॥

ਕਾਜ਼ੀ ਮੁਲਾਂ ਬਿਨਤੀ ਫੁਰਮਾਇ ॥ ਬਖਸ਼ੀ ਹਿੰਦੂ ਮੈ ਤੇਰੀ ਗਾਇ ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕੁ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥

ਕਾਂਡ ਸੈਂਤੀਵਾਂ

# ਸੁਹਾਗਣ ਦਾ ਵਰ

ਮਹਾਂਰਾਸਟਰ ਵਿਚ 'ਔਢਿਆ ਨਾਗ ਨਾਥ' ਦਾ ਸ਼ਿਵ ਜੀ ਦਾ ਪ੍ਰਸਿਧ ਮੰਦਰ ਹੈ ਉਥੇ ਸ਼ਿਵਰਾਤਰੀ ਦਾ ਭਾਰੀ ਮੇਲਾ ਲਗਦਾ ਹੈ। ਭਗਤ ਨਾਮਦੇਵ ਜੀ ਔਢਿਆ ਨਾਗ ਨਾਥ ਦੇ ਮੰਦਰ ਦੀ ਯਾਤਰਾ ਲਈ ਹੋਰ ਸੰਤਾਂ ਤੇ ਆਪਣੇ ਸ਼ਰਧਾਲੂਆਂ ਸਮੇਤ ਪੰਡਰ ਪੁਰ ਤੋਂ ਚਲ ਪਏ, ਰਸਤੇ ਵਿਚ ਸਾਰਿਆਂ ਨੇ ਇਕ ਪਿੰਡ ਲਾਗੇ ਪੜਾ ਕੀਤਾ ਭਗਤ ਨਾਮਦੇਵ ਜੀ ਵਿਠਲ ਭਗਵਾਨ ਦੀ ਭਗਤੀ ਕਰ ਰਹੇ ਸਨ ਕਿ ਪਿੰਡ ਵਲੋਂ ਉਚੀ ਉਚੀ ਰੋਣ ਦੀ ਅਵਾਜ਼ ਸੁਣਾਈ ਦਿਤੀ। ਇਕ ਬ੍ਰਾਹਮਣ ਦਾ ਜਵਾਨ ਲੜਕਾ ਗੁਜਰ ਗਿਆ ਸੀ ਤੇ ਉਸਦੀ ਸਜ ਵਿਆਹੀ ਧਰਮ ਪਤਨੀ ਨਾਲ ਹੀ ਸਤੀ ਹੋਣ ਲਈ ਜਾ ਰਹੀ ਸੀ, ਜਿਥੇ ਭਗਤ ਨਾਮਦੇਵ ਜੀ ਨੇ ਡੇਰਾ ਲਾਇਆ ਸੀ ਅੱਰਥੀ ਵੀ ਉਸ ਰਾਹੇ ਆ ਰਹੀ ਸੀ, ਤੁਸੀਂ ਇਹ ਮੰਨ ਲਵੋ ਕਿ ਭਗਤ ਜੀ ਦਾ ਡੇਰਾ ਮਸਾਣਾਂ (ਮੜ੍ਹੀਆਂ) ਦੇ ਲਾਗੇ ਹੀ ਸੀ ਜਦੋਂ ਅਰਥੀ ਲੰਘ ਤੁਰੀ ਤਾਂ ਸਤੀ ਹੋਣ ਵਾਲੀ ਜ.ਨਾਨੀ ਨੇ ਵੇਖਿਆ ਕਿ ਸੰਤ ਜੀ ਬੈਠੇ ਸਨ ਮੇਰਾ ਆਖਰੀ ਵਕਤ ਹੈ ਇਨ੍ਹਾਂ ਦੇ ਚਰਨਾਂ ਤੇ ਹੀ ਪ੍ਰਨਾਮ ਕਰ ਚਲਾਂ ਜਦੋਂ ਉਸਨੇ ਭਗਤ ਨਾਮਦੇਵ ਜੀ ਦਿਆਂ ਚਰਨਾਂ ਤੇ ਮਥਾ ਟੇਕਿਆ ਤਾਂ ਭਗਤ ਜੀ ਨੇ ਕਿਹਾ, ਪੁਤਰੀ ਸੁਹਾਗ ਵੰਤੀ ਰਹੋ, ਇਹ ਸ਼ਬਦ ਸਤੀ ਹੋਣ ਵਾਲੀ ਜਨਾਨੀ ਨੇ ਸੁਣਕੇ ਕਿਹਾ, ਸੰਤ ਜੀ, ਮੇਰਾ ਪ੍ਰਾਣ ਪਿਆਰਾ ਪਤੀ ਤੇ ਸਵਰਗਵਾਸ ਹੋ ਗਿਆ ਹੈ ਤੇ ਮੈਂ ਉਨ੍ਹਾਂ ਦੀ ਅਰਥੀ ਨਾਲ ਸਤੀ ਹੋਣ ਲਈ ਜਾ ਰਹੀ ਹਾਂ ਤੇ ਤੁਸੀਂ ਅਸੀਸ ਦੇ ਰਹੇ ਜੇ ਕਿ ਸੁਹਾਗਣ ਰਹੋ ਇਹ ਆਖਕੇ ਉਹ ਫਿਰ ਆਪਣੇ

ਪਤੀ ਦੀ ਅਰਥੀ ਨਾਲ ਚਲ ਪਈ ਤੇ ਉਨ੍ਹਾਂ ਦੇ ਮਗਰ ਭਗਤ ਨਾਮਦੇਵ ਜੀ ਤੁਰ ਪਏ। ਜਦੋਂ ਅਰਥੀ ਮੜ੍ਹੀਆਂ ਵਿਚ ਲਿਆਕੇ ਰਖ ਦਿਤੀ ਤਾਂ ਭਗਤ ਨਾਮਦੇਵ ਜੀ ਉਸਦੇ ਮੂੰਹ ਤੋਂ ਕਪੜਾ (ਖਫਨ) ਲਾਹ ਕੇ ਕਿਹਾ, ਬੇਟਾ ਕਹੋ ਰਾਮ ਨਾਮ, ਭਗਤ ਜੀ ਦੇ ਮੁਖ ਵਿਚੋਂ ਰਾਮ ਨਾਮ ਕਹਿਣ ਦੀ ਹੀ ਢਿਲ ਸੀ ਕਿ ਉਸ ਮਰਿਆ ਬ੍ਰਾਹਮਣ ਲੜਕਾ ਰਾਮ ਨਾਮ ਕਹਿੰਦਾ ਉਠਕੇ ਬੈਠ ਗਿਆ ਤੇ ਉਸ ਨੇ ਭਗਤ ਨਾਮਦੇਵ ਜੀ ਦਿਆਂ ਚਰਨਾਂ ਤੇ ਸਿਰ ਟਿਕਾ ਕੇ ਮੱਥਾ ਟੇਕਿਆ। ਸਾਰੇ ਅਰਥੀ ਨਾਲ ਆਏ ਲੋਕ ਵੇਖ ਕੇ ਹੈਰਾਨ ਰਹਿ ਗਏ ਕਿ ਮੋਇਆ ਲੜਕਾ ਇਕ ਸੰਤ ਦੇ ਕਹਿਣ ਤੇ ਉਠ ਕੇ ਬੈਠ ਗਿਆ। ਉਨ੍ਹਾਂ ਸਭਨਾਂ ਨੇ ਭਗਤ ਨਾਮਦੇਵ ਜੀ ਨੂੰ ਕਿਹਾ, ਹੁਣ ਇਹ ਜੀਉਂਦਾ ਹੋ ਗਿਆ ਹੈ। ਇਸਦਾ ਨਾਂ ਪਹਿਲਾਂ ਭਾਵੇਂ ਕੁਝ ਸੀ ਪਰ ਅਜ ਤੋਂ ਜੀਊਂਦਾ ਰਖ ਦੇਣਾ ਚਾਹੀਦਾ ਹੈ, ਭਗਤ ਜੀ ਨੇ ਜੀਊਂਦਾ ਤੋਂ ਜੈ ਦੇਵ ਰਖ ਦਿਤਾ, ਇਸ ਤਰ੍ਹਾਂ ਹੀ ਨਾਗ ਨਾਥ ਨੂੰ ਜਾਂਦਿਆਂ ਰਸਤੇ ਵਿਚ ਇਕ ਗਾਡੀ ਦਾ ਬਲਦ ਮਰ ਗਿਆ ਤੇ ਉਹ ਬੜਾ ਵਿਰਲਾਪ ਕਰ ਰਿਹਾ ਸੀ ਕਿ ਮੈਂ ਹੁਣ ਮਾਰਿਆ ਗਿਆ। ਉਸੇ ਵੇਲੇ ਭਗਤ ਨਾਮਦੇਵ ਜੀ ਆਪਣੇ ਸਾਥੀਆਂ ਸਮੇਤ ਆ ਰਹੇ ਸਨ ਉਨ੍ਹਾਂ ਦੇ ਗਾਡੀਵਾਨ ਨੂੰ ਦੁਖੀ ਵੇਖ ਕੇ ਉਸ ਦੇ ਮੋਏ ਬੈਲ ਤੇ ਅੰਮ੍ਰਿਤ ਛਿੜਕ ਕੇ ਜੀਉਂਦਾ ਕਰ ਦਿਤਾ।

ਕਾਂਡ ਅਠਤੀਵਾਂ

# ਦੇਹੁਰਾ ਫਿਰਨਾ

ਭਗਤ ਨਾਮਦੇਵ ਜੀ ਆਪਣੇ ਸ਼ਰਧਾਲੂਆਂ ਸਮੇਤ ਸ਼ਿਵਰਾਤਰੀ ਦੇ ਮੇਲੇ ਵਾਲੇ ਦਿਨ ਔਂਢਿਆ ਨਾਗ ਨਾਥ ਦੇ ਮੰਦਰ ਆਣ ਪਹੁੰਚੇ ਦੂਰ ਦੂਰ ਤੋਂ ਲੋਕ ਆਏ ਹੋਏ ਸਨ। ਭਗਤ ਜੀ ਨੇ ਆਪਣੇ ਸਾਥੀਆਂ ਸਮੇਤ ਮੰਦਰ ਵਿਚ ਜਾਕੇ ਇਕ ਖਾਲੀ ਥਾਂ ਤੇ ਦੀਵਾਨ ਲਗਾ ਦਿਤਾ। ਢੋਲਕੀਆਂ ਛੈਣਿਆਂ ਦੀ ਅਵਾਜ਼ ਤੇ ਭਗਤ ਜੀ ਦੀ ਗੁਰਬਾਣੀ ਦੇ ਬੋਲਾਂ ਨੇ ਮੰਦਰ ਵਿਚ ਸਭ ਸ਼ਰਧਾਲੂਆਂ ਦਾ ਖਿਆਲ ਆਪਣੇ ਵਲ ਖਿਚ ਲਿਆ। ਉਸ ਵਕਤ ਪੰਡਤ ਆਰਤੀ ਕਰ ਰਹੇ ਸਨ, ਸ਼ਾਮ ਦਾ ਵੇਲਾ ਸੀ। ਉਨ੍ਹਾਂ ਲਾਗੇ ਜਿੰਨੇ ਵੀ ਲੋਕ

ਖੜੇ ਸਨ ਉਹ ਸਭ ਭਗਤ ਜੀ ਦਾ ਗਾਇਨ ਸੁਣਨ ਲਈ ਉਨ੍ਹਾਂ ਕੋਲ ਆ ਗਏ,ਇਹ ਵੇਖਕੇ ਬ੍ਰਾਹਮਣ ਬੜੇ ਕ੍ਰੋਧ ਵਿਚ ਆਏ ਕਿ ਇਸ ਤਰ੍ਹਾਂ ਤੇ ਸਾਡੀ ਪੂਜਾ ਹੀ ਬੰਦ ਹੋ ਜਾਵੇਗੀ ਉਹ ਭਗਤ ਜੀ ਨਾਲ ਲੜਾਈ ਕਰਨ ਲਈ ਬੁਰੀ ਨੀਅਤ ਰਖ ਕੇ ਉਨ੍ਹਾਂ ਲਾਗੇ ਚਲੇ ਗਏ ਉਸ ਵਕਤ ਭਗਤ ਜੀ ਸ਼ਰਧਾਲੂਆਂ ਨੂੰ ਉਪਦੇਸ਼ ਕਰ ਰਹੇ ਸਨ ਤਾਂ ਕੁਝ ਬ੍ਰਾਹਮਣਾਂ ਨੇ ਅਗੇ ਹੋਕੇ ਕਿਹਾ ਭਗਤ ਜੀ ਉਪਦੇਸ਼ ਕਰਨ ਦਾ ਹਕ ਸਿਰਫ ਸਾਨੂੰ ਬ੍ਰਾਹਮਣਾਂ ਨੂੰ ਹੀ ਹੈ ਮੰਦਰ ਵਿਚ ਆ ਕੇ ਹੋਰ ਕੋਈ ਕੁਸ਼ਤਰੀ ਜ਼ਾਤੀ ਦਾ ਉਪਦੇਸ਼ ਨਹੀਂ ਕਰ ਸਕਦਾ। ਭਗਤ ਜੀ ਨੇ ਕਿਹਾ ਇਹ ਜ਼ਾਤਾਂ ਦੇ ਵਹਿਮ ਸਭ ਲੋਕਾਂ ਦੇ ਪਾਏ ਹੋਏ ਹਨ ਜ਼ਾਤਾਂ ਤਾਂ ਕੰਮ ਕਰਨ ਤੇ ਬਣਦੀਆਂ ਹਨ ਭਲਾ ਜੇਕਰ ਕੁਸ਼ਤਰੀ ਜ਼ਾਤੀ ਵਿਚ ਬਹੁਤ ਵਡਾ ਗਿਆਨੀ ਤੇ ਸਚਾ ਈਸ਼ਵਰ ਭਗਤ ਬਣ ਜਾਵੇ ਕੀ ਅਸੀਂ ਉਸਨੂੰ ਨੀਚ ਜ਼ਾਤੀ ਦਾ ਕਹਾਂਗੇ ਤੇ ਜੇਕਰ ਬ੍ਰਾਹਮਣ ਜ਼ਾਤ ਵਿਚ ਕੋਈ ਬਹੁਤ ਭੈੜੇ ਕਰਮ ਕਰਨ ਵਾਲਾ ਪੈਦਾ ਹੋ ਜਾਵੇ ਤਾਂ ਅਸੀਂ ਉਸਨੂੰ ਬ੍ਰਾਹਮਣ ਕਿਸ ਤਰ੍ਹਾਂ ਕਹਿ ਸਕਦੇ ਹਾਂ ਭਗਵਾਨ ਦੇ ਮੰਦਰ ਵਿਚ ਜ਼ਾਤਾਂ ਦਾ ਕੋਈ ਭੇਤ ਭਾਵ ਨਹੀਂ ਹੋਣਾ ਚਾਹੀਦਾ। ਬ੍ਰਾਹਮਣਾਂ ਨੇ ਵੇਖਿਆ ਕਿ ਇਸ ਵਕਤ ਸਾਰੀ ਸੰਗਤ ਭਗਤ ਨਾਮਦੇਵ ਜੀ ਨਾਲ ਹੈ ਉਹ ਚੁਪ ਕਰਕੇ ਪਿਛੇ ਹਟ ਗਏ। ਭਗਤ ਜੀ ਆਪਣਾ ਗਾਇਨ ਕਰਕੇ ਸ਼ਰਧਾਲੂਆਂ ਨੂੰ ਉਪਦੇਸ਼ ਦੇ ਰਹੇ ਸਨ ਸਾਰੀ ਸੰਗਤ ਅਤੀ ਅਨੰਦ ਮਾਣ ਰਹੀ ਸੀ ਜਿਹੜਾ ਵੀ ਕੋਈ ਸ਼ਰਧਾਲੂ ਮੰਦਰ ਵਿਚ ਆਉਂਦਾ ਉਹ ਭਗਤ ਜੀ ਦੀ ਸੰਗਤ ਵਿਚ ਬੈਠ ਜਾਂਦਾ ਇਹ ਵੇਖਕੇ ਬ੍ਰਾਹਮਣ ਬੜੇ ਗੁਸੇ ਵਿਚ ਆ ਗਏ, ਜ਼ਿਆਦਾ ਪੰਡਤ ਇਕਠੇ ਹੋ ਕੇ ਭਗਤ ਜੀ ਕੋਲ ਗਏ ਤੇ ਇਕ ਮੂੰਹ ਫਿਰੇ ਬ੍ਰਾਹਮਣ ਨੇ ਕਿਹਾ ਭਗਤ ਜੀ ਜੇਕਰ ਤੁਸੀਂ ਮੰਦਰ ਵਿਚ ਜਾਕੇ ਕੀਰਤਨ ਤੇ ਉਪਦੇਸ਼ ਨਹੀਂ ਕਰਨਾ ਹੈ ਤਾਂ ਪੰਡਰ ਪੁਰ ਜਾਕੇ ਹੀ ਕਰੋ ਏਥੇ ਅਸੀਂ ਬਿਲਕੁਲ ਇਹ ਕੰਮ ਕਰਨ ਨਹੀਂ ਦੇਣਾ ਅਸੀਂ ਸ਼ੂਦਰ ਜ਼ਾਤੀ ਦੇ ਲੋਕਾਂ ਨੂੰ ਮੰਦਰ ਵਿਚ ਉਪਦੇਸ਼ ਨਹੀਂ ਕਰਨ ਦੇਣਾ ਤੇ ਨਾਲ ਹੀ ਭਗਤ ਜੀ ਕੋਲੋਂ ਕੀਰਤਨ ਕਰਦਿਆਂ ਕੋਲੋਂ ਛੈਣੇ ਖੋਹ ਲਏ ਤੇ ਸ਼ੂਦ, ਢੇਢ ਆਦਿ ਨੀਵੀਂ ਜ਼ਾਤ ਦੇ ਸ਼ਬਦ ਬੋਲਕੇ ਧਕੇ ਮਾਰਕੇ ਬਾਹਰ ਕਢ

ਦਿਤਾ। ਉਸ ਵੇਲੇ ਭਗਤ ਜੀ ਦੇ ਸ਼ਰਧਾਲੂ ਬ੍ਰਾਹਮਣਾਂ ਨੂੰ ਮਾਰਨ ਦੀ ਧਾਰੀ ਬੈਠੇ ਸਨ ਪਰ ਭਗਤ ਜੀ ਨੇ ਸਭ ਨੂੰ ਸ਼ਾਂਤ ਕਰ ਦਿਤਾ ਤੇ ਉਹ ਵੀ ਉਨ੍ਹਾਂ ਨਾਲ ਹੀ ਮੰਦਰ ਵਿਚੋਂ ਬਾਹਰ ਚਲੇ ਗਏ। ਭਗਤ ਜੀ ਨੂੰ ਬੜਾ ਰੋਸ ਹੋਇਆ ਬੜੇ ਵਿਰਲਾਪ ਵਿਚ ਆ ਕੇ ਮੰਦਰ ਦੇ ਪਿਛਲੇ ਪਾਸੇ ਖੁਲੀ ਸਾਫ ਥਾਂ ਤੇ ਚਲੇ ਗਏ ਸਭ ਸ਼ਰਧਾਲੂ ਵੀ ਭਗਤ ਜੀ ਦੇ ਨਾਲ ਹੀ ਚਲੇ ਗਏ ਤੇ ਉਥੇ ਜਾਕੇ ਭਗਤ ਜੀ ਨੇ ਸ਼ਬਦ ਗਾਇਨ ਕੀਤਾ, ਜੋ ਭਗਵਾਨ ਨੂੰ ਵਿਰਲਾਪ ਕਰਕੇ ਕਿਹਾ ਕਿ ਪਾਪੀਆਂ ਨੂੰ ਉਨ੍ਹਾਂ ਦੇ ਭੈੜੇ ਕਰਮਾਂ ਦੀ ਸਜਾ ਦਿਓ।

ਨਾਮਦੇਵ ॥

ਆਉ ਕਲੰਦਰ ਕੇਸਵਾ ਕਰਿ ਅਬਦਾਲੀ ਭੇਸਵਾ ॥੧॥ਰਹਾਉ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥
ਭਾਰ ਅਠਾਰਹ ਮੁਗਦਰੁ ਤੇਰਾ ਸਹਨਕ ਸਭ ਸੰਸਾਰਾ ॥੨॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
ਭਗਤਿ ਕਰਤ ਮੇਰੇ ਤਾਲ ਛਿਨਾਇ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

ਅਰਥ–ਭਗਤ ਨਾਮਦੇਵ ਜੀ ਨੇ ਵਿਰਲਾਪ ਕਰਦਿਆਂ ਪੁਕਾਰ ਕੀਤੀ ਹੇ ਪ੍ਰਭੂ ਜੀ ਆਓ, ਅਬਦਾਲੀ ਦਾ ਭੇਸ ਧਾਰ ਕੇ ਆਓ। ਜਿਸ ਨੇ ਅਕਾਸ਼ ਦਾ ਸਿਰ ਤੇ ਕੁਲਾ ਪੈਰੀਂ ਸਤਾਂ ਪਤਾਲਾਂ ਦੀਆਂ ਖੜਾਵਾਂ ਪਾਈਆਂ ਹਨ ਹੇ ਭਗਵਾਨ, ਸਾਰਾ ਬ੍ਰਹਿਮੰਡ ਤੇਰਾ ਕਪੜੇ ਦਾ ਪੁਸ਼ਾਕਾ ਹੈ ਤੇ ਇਸ ਤਰ੍ਹਾਂ ਤੁਸੀਂ ਗੁਪਾਲ ਬਣੇ ਹੋਏ ਜੇ। ਛਪਿੰਜਾ ਕ੍ਰੋੜ ਮੇਘਾਂ ਦਾ ਤੇਰਾ ਵਡਾ ਚੋਲਾ ਤੇ ਸੋਲਾਂ ਹਜ਼ਾਰ ਗੋਪੀਆਂ ਦਾ ਤੰਬਾ ਹੈ। ਅਠਾਰਾਂ ਭਾਰ ਦਾ ਤੇਰਾ ਮੁਗਦਰ ਤੇ ਸਾਰਾ ਸੰਸਾਰ ਤੇਰੀ ਥਾਲੀ ਹੈ। ਸਭ ਸੰਸਾਰ ਤੇਰੀ ਮਸੀਤ ਤੇ ਮਨ ਮੌਲਵੀ ਹੈ। ਏਸ ਤਰ੍ਹਾਂ ਸਹਿਜ ਰੀਤੀ ਪ੍ਰਚਲਤ ਨਿਮਾਜ਼ ਗੁਜਾਰਦਾ ਹੈ। ਲਛਮੀ ਨਾਲ ਤੇਰਾ ਪਤੀ ਸਬੰਧ ਭਾਵ ਤੂੰ ਉਸਦਾ ਮਾਲਕ ਹੈਂ। ਇਸ ਅਕਾਰ ਤੋਂ ਰਹਿਤ ਮੇਰੇ ਭਗਵਾਨ ਮੇਰੇ ਅਨੁਭਵ ਅਨੁਸਾਰ ਇਹ ਤੇਰਾ ਅਕਾਰ ਹੈ। ਹਰੀ ਜਸ ਗਾਇਨ ਕਰਦਿਆਂ ਮੇਰੇ ਛੈਣੇ ਖੋਹ ਲਏ ਹਨ ਇਹ ਮੈਂ ਤੇਰੇ ਤੋਂ ਸਿਵਾ ਹੋਰ ਕਿਸ ਅਗੇ

ਪੁਕਾਰ ਕਰਾਂ। ਨਾਮਦੇਵ ਜੀ ਆਖਦੇ ਹਨ ਮੇਰਾ ਸਵਾਮੀ ਅੰਤਰਜਾਮੀ ਹੈ ਤੇ ਸਰਬ ਦੇਸ਼ਾਂ ਵਿਚ ਤੇ ਹਰ ਥਾਂ ਵਿਚਰ ਰਿਹਾ ਹੈ।

ਭਗਤ ਜੀ ਨੇ ਪ੍ਰਭੂ ਅਗੇ ਵਿਰਲਾਪ ਕਰਕੇ ਪੁਕਾਰ ਕੀਤੀ ਕਿ ਭਗਵਾਨ ਵੇਖ ਲੈ ਤੇਰਾ ਜਸ ਗਾਉਂਦੇ ਦੀ ਤੇਰੇ ਪੰਡਤਾਂ ਨੇ ਮੇਰੀ ਕਿੰਨੀ ਨਰਾਦਰੀ ਕੀਤੀ ਹੈ ਇਸ ਵਿਚ ਸਿਰਫ ਮੇਰੀ ਹੀ ਨਹੀਂ ਤੇਰੀ ਵੀ ਹੇਠੀ ਹੈ ਤੇ ਉਨ੍ਹਾਂ ਇਸ ਸ਼ਬਦ ਦਾ ਉਚਾਰਨ ਕੀਤਾ।

ਰਾਗੁ ਭੈਰਉ ॥

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

ਅਰਥ—ਭਗਤ ਜੀ ਭਗਵਾਨ ਅਗੇ ਪੁਕਾਰ ਕਰਦੇ ਕਹਿੰਦੇ ਹਨ ਹੇ ਪ੍ਰਭੂ,ਮੈਂ ਹਸਦਾ ਖੇਲਦਾ ਤੇਰੇ ਦੇਹੁਰੇ(ਮੰਦਰ)ਆਇਆ ਸੀ। ਮੈਨੂੰ ਕੀਰਤਨ ਕਰਦੇ ਬੈਠੇ ਨੂੰ ਫੜਕੇ ਉਠਾ ਦਿਤਾ ਹੈ। ਹੇ ਜਾਦਮ ਕੁਲ ਦੇ ਕ੍ਰਿਸ਼ਨ ਮਹਾ-ਰਾਜ ਜੀ ਮੇਰੀ ਜ਼ਾਤ ਬੜੀ ਨੀਵੀਂ ਸੀ ਇਸ ਕਰਕੇ ਇਹ ਸਭ ਕੁਝ ਹੋਇਆ ਹੈ ਤੂੰ ਮੈਨੂੰ ਛੀਂਬੇ (ਛੀਪੇ) ਕੇ ਘਰ ਜਨਮ ਹੀ ਕਿਉਂ ਦਿਤਾ। ਇਸ ਤਰ੍ਹਾਂ ਵਿਰਲਾਪ ਕਰਦਾ ਭਗਵਾਨ ਨੂੰ ਹਨੋਰੇ ਮਾਰਦਾ ਭਗਤ ਆਪਣੀ ਲੋਈ ਲੈ ਕੇ ਦੇਹੁਰੇ ਦੇ ਪਿਛਲੇ ਬੰਨੇ ਚਲੇ ਗਿਆ ਤੇ ਉਥੇ ਜਾ ਕੇ ਬੈਠ ਗਿਆ। ਉਥੇ ਬੈਠ ਕੇ ਜਿਉਂ ਜਿਉਂ ਨਾਮਦੇਵ ਜੀ ਹਰੀ ਦੇ ਗੁਣਾਂ ਦਾ ਗਾਇਨ ਕਰਦੇ ਹਨ ਤਿਵੇਂ ਹੀ ਦੇਹੁਰੇ ਦਾ ਮੂੰਹ ਘੁੰਮਦਾ ਜਾ ਰਿਹਾ ਹੈ।

ਭਗਤ ਜੀ ਫਿਰ ਦੂਸਰਾ ਸ਼ਬਦ ਗਾਇਨ ਕਰਦੇ ਹਨ ਤੇ ਪ੍ਰਭੂ ਨੂੰ ਕਹਿੰਦੇ ਹਨ।

ਰਾਗੁ ਮਲਾਰ ॥

ਮੋਕਉ ਤੂ ਨ ਬਿਸਾਰਿ ਤੂ ਨ ਬਿਸਾਰਿ ॥
ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥
ਆਲਾ ਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤ ਹੈਂ ਅਤਿ ਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥

**ਅਰਥ**–ਭਗਤ ਨਾਮਦੇਵ ਜੀ,ਹੇ ਮੇਰੇ ਰਾਮ ਹੇ ਭਗਵਾਨ ਮੈਨੂੰ ਇਹ ਹੰਕਾਰੀ ਤੇ ਕਿਧਰੇ ਭਾਵੇਂ ਕੋਈ ਸਧਾਰਨ ਆਦਮੀ ਵੀ ਜੋ ਕੁਝ ਮਰਜ਼ੀ ਕਹੀ ਜਾਵੇ ਪਰ ਮੈਨੂੰ ਤੂੰ ਨਾ ਵੀਸਾਰੀਂ। ਹੇ ਮੇਰੇ ਭਗਵਾਨ ਇਨ੍ਹਾਂ ਜ਼ਾਤ ਅਭੀ-ਮਾਨੀਆਂ (ਹੰਕਾਰੀਆਂ) ਨੂੰ ਭਰਮ ਹੈ ਕਿ ਮੈਂ ਨੀਵੀਂ ਜ਼ਾਤ ਦਾ ਹਾਂ ਤੇ ਮੇਰੇ ਨਾਲ ਸ਼ਰਧਾਲੂ ਵੀ ਨੀਵੀਂ ਜ਼ਾਤ ਦੇ ਹੀ ਹਨ ਏਸੇ ਕਰਕੇ ਹੀ ਇਹ ਮੇਰੇ ਤੇ ਬਹੁਤ ਜ਼ਿਆਦਾ ਕ੍ਰੋਪੀ ਵਿਚ ਹਨ, ਗੁਸੇ ਹਨ। ਏਸੇ ਕਰਕੇ ਹੀ ਇਨ੍ਹਾਂ ਮੈਨੂੰ ਸ਼ੂਦਰ ਸ਼ੂਦਰ ਕਰਕੇ ਮਾਰ ਉਠਾਇਆ ਹੈ ਮੈਨੂੰ ਮੇਰੇ ਬੀਠੁਲ ਬਾਪ ਜੀ ਤੂੰ ਹੀ ਦਸ ਮੈਂ ਹੁਣ ਕੀ ਕਰਾਂ। ਹੇ ਮੇਰੇ ਪ੍ਰਭੂ ਜੇਕਰ ਮੈਨੂੰ ਮਰਨ ਪਿਛੋਂ ਤੂੰ ਮੁਕਤੀ ਦੇ ਦੇਵੇਂਗਾ ਤਾਂ ਉਸ ਮੁਕਤੀ ਨੂੰ ਕੌਣ ਵੇਖੇਗਾ। ਇਹ ਪੰਡਤ ਜੋ ਆਪਣੇ ਆਪ ਨੂੰ ਉਚੀ ਜ਼ਾਤ ਦੇ ਬ੍ਰਾਹਮਣ ਸਦਾਉਂਦੇ ਹਨ ਇਹ ਮੈਨੂੰ ਢੇਢ ਬਹੁਤ ਨੀਵੀਂ ਜ਼ਾਤ ਦਾ ਕਹਿੰਦੇ ਹਨ(ਪਰ ਮੈਨੂੰ ਕੀ ਜੋ ਇਹ ਮਰਜ਼ੀ ਕਹਿੰਦੇ ਰਹਿਣ) ਇਸ ਨਾਲ ਤੇਰੀ ਪੈਜ ਪਿਛੇ ਪਵੇਗੀ। ਹੇ ਭਗਵਾਨ, ਤੂੰ ਤੇ ਬੜਾ ਦਿਆਲੂ ਤੇ ਕ੍ਰਿਪਾਲੂ ਕਿਹਾ ਜਾਂਦਾ ਹੈਂ। ਆਪਣੇ ਭਗਤ ਦੀ ਇਹ ਪੁਕਾਰ ਸੁਣਕੇ ਭਗਵਾਨ ਦੀਆਂ ਬਹੁਤ ਵਡੀਆਂ ਤੇ ਤਕੜੀਆਂ ਬਾਹਵਾਂ ਹੋ ਗਈਆਂ ਤੇ ਦੇਹੁਰਾ ਫੇਰਕੇ ਉਸਦਾ ਮੂੰਹ ਨਾਮਦੇਵ ਵਲ ਕਰ ਦਿਤਾ ਤੇ ਪਿਛਵਾੜਾ ਪੰਡਤਾਂ ਵਲ ਕਰ ਦਿਤਾ। ਜਦੋਂ ਭਗਵਾਨ ਨੇ ਆਪਣੇ ਭਗਤ ਦੀ ਪੁਕਾਰ ਸੁਣਕੇ ਮੰਦਰ ਦਾ ਬੂਹਾ ਫੇਰਕੇ ਭਗਤ ਜੀ ਵਲ ਕਰ ਦਿਤਾ ਤਾਂ ਪੰਡਤ ਬੜੇ ਹੈਰਾਨ ਹੋਣ ਲਗ ਪਏ ਕਿ ਮੰਦਰ ਦਾ ਬੂਹਾ ਕਿਸ ਤਰ੍ਹਾਂ ਬੰਦ ਹੋ ਗਿਆ ਪੂਰਬ ਵਲ ਜੋ ਦਰਵਾਜ਼ਾ ਸੀ ਉਹ ਕਿਧਰ ਗਿਆ ਉਨ੍ਹਾਂ ਦਾ ਸਿਰ ਚਕਰ ਖਾਣ ਲਗ ਪਿਆ। ਉਹ ਵੇਖਕੇ ਹੈਰਾਨ ਰਹਿ ਗਏ ਕਿ ਪਹਿਲਾਂ ਜਿਸ ਪਾਸੇ ਪਛਮ ਵਲ ਮੰਦਰ ਦੇ ਪਛਵਾੜੇ ਭਗਤ ਆਪਣੇ ਸ਼ਰਧਾਲੂਆਂ ਨਾਲ ਆਪਣਾ ਕੀਰਤਨ ਕਰ ਰਿਹਾ ਸੀ ਦੇਹੁਰੇ ਦਾ ਦਰਵਾਜ਼ਾ ਪੂਰਬ ਵਲੋਂ ਫਿਰਕੇ ਪਛਮ

ਵਲ ਅਰਥਾਤ ਭਗਤ ਨਾਮਦੇਵ ਜੀ ਵਲ ਹੋ ਗਿਆ। ਉਹ ਸਾਰੇ ਬੜੇ ਸ਼ਰਮਿੰਦੇ ਹੋਏ ਤੇ ਆਪਣੇ ਆਪ ਤੇ ਲਾਹਨਤਾਂ ਪਉਣ ਲਗੇ ਕਿ ਅਸੀਂ ਮੰਦ੍ਰ ਨੂੰ ਤੇ ਭਗਵਾਨ ਨੂੰ ਆਪਣੀ ਬ੍ਰਾਹਮਣ ਜ਼ਾਤ ਉਚੀ ਸਮਝ ਕੇ ਆਪਣਾ ਹੀ ਸਮਝੀ ਬੈਠੇ ਸਾਂ ਪਰ ਅਜ ਸਾਰੇ ਮਨ ਤੋਂ ਇਹ ਪਰਦਾ ਭਗਤ ਨਾਮਦੇਵ ਜੀਨੇ ਲਾਹ ਦਿਤਾ ਹੈ ਕਿ ਭਗਵਾਨ ਉਚੀ ਜ਼ਾਤੀ ਦੇ ਬੰਦਿਆਂ ਦਾ ਨਹੀਂ ਉਹ ਉਸ ਦਾ ਹੈ ਜਿਹੜਾ ਉਸ ਦੀ ਸਚੇ ਦਿਲੋਂ ਭਗਤੀ (ਬੰਦਗੀ) ਕਰਦਾ ਹੈ। ਜਿਸ ਨਾਮਦੇਵ ਨੂੰ ਅਸੀਂ ਮੰਦਰ ਆਪਣਾ ਸਮਝ ਕੇ ਧਕੇ ਮਾਰ ਕੇ ਬਾਹਰ ਕਢ ਦਿਤਾ ਸੀ ਅਜ ਉਸ ਦੀ ਸਚੇ ਦਿਲੋਂ ਕੀਤੀ ਪੁਕਾਰ ਨਾਲ ਭਗਵਾਨ ਨੇ ਆਪਣੇ ਭਗਤ ਦਾ ਮਾਣ ਰਖਣ ਤੇ ਸਾਡਾ ਹੰਕਾਰ ਤੋੜਨ ਲਈ ਆਪਣਾ ਦਵਾਰ ਸਾਡੇ ਵਲੋਂ ਬੰਦ ਕਰ ਦਿਤਾ ਤੇ ਆਪਣੇ ਭਗਤ ਵਲ ਖੋਲ੍ਹ ਦਿਤਾ। ਉਹ ਸਾਰੇ ਗਲਾਂ ਵਿਚ ਪਲੇ ਪਾ ਕੇ ਭਗਤ ਜੀ ਕੋਲ ਗਏ ਤੇ ਚਰਨਾਂ ਤੇ ਡਿਗਕੇ ਮਾਫੀ ਮੰਗੀ ਕਿ ਤੁਸੀਂ ਸਾਨੂੰ ਅੰਧੇਰੇ ਵਿਚ ਭਟਕ ਰਿਹਾਂ ਨੂੰ ਰੋਸ਼ਨੀ ਦਿਖਾਕੇ ਸਚ ਦੇ ਮਾਰਗ ਤੇ ਚਲਣ ਦਾ ਉਪਦੇਸ਼ ਦਿਤਾ ਹੈ। ਅਜ ਤੋਂ ਅਸੀਂ ਸਭ ਨੂੰ ਇਕ ਸਮਾਨ ਹੀ ਸਮਝਾਂਗੇ।

ਕਾਂਡ ਇਕਤਾਲੀਵਾਂ

# ਗੋਪਾਲ ਨੂੰ ਸੱਪ ਨੇ ਡਸਣਾ

ਭਗਤ ਨਾਮਦੇਵ ਜੀ ਆਪਣੇ ਨਾਲ ਕੁਝ ਸੰਗੀ ਲੈਕੇ ਤੀਰਥ ਯਾਤਰਾ ਨੂੰ ਤੁਰ ਪਏ ਜਦੋਂ ਕਪਲਧਾਰਾ ਖੇਤਰ ਵਿਚ ਪਹੁੰਚੇ ਤੇ ਉਥੇ ਨਦੀ ਕੰਢੇ ਚੰਗੀ ਥਾਂ ਵੇਖਕੇ ਡੇਰਾ ਲਾ ਦਿਤਾ। ਭਗਤ ਨਾਮਦੇਵ ਜੀ ਕੀਰਤਨ ਕਰਨ ਲਗ ਪਏ ਉਸ ਵਕਤ ਲਾਗੇ ਦੇ ਪਿੰਡ ਦੀ ਕਮਲਾਕਰ ਬ੍ਰਾਹਮਣ ਦੀ ਪਤਨੀ ਸ਼ੁਧ-ਮਤੀ ਨਦੀ ਵਿਚੋਂ ਪਾਣੀ ਭਰ ਰਹੀ ਸੀ, ਉਸ ਨੂੰ ਕੀਰਤਨ ਸੁਣ ਕੇ ਬੜਾ ਅਨੰਦ ਆਇਆ ਉਸਨੇ ਘਰ ਆਕੇ ਅਪਣੀ ਪਤੀ (ਕਮਲਾਕਰ) ਨੂੰ ਕਿਹਾ ਕਿ ਨਦੀ ਕੰਢੇ ਇਕ ਸੰਤਾਂ ਦਾ ਟੋਲਾ ਆਇਆ ਹੈ ਅਸੀਂ ਉਨ੍ਹਾਂ ਨੂੰ ਘਰ ਸਦਕੇ ਭੋਜਨ ਛਕਾਈਏ, ਕਮਲਾਕਰ ਨਦੀ ਕੰਢੇ ਜਾ ਕੇ ਭਗਤ ਨਾਮਦੇਵ

ਜੀ ਨੂੰ ਆਪਣੇ ਘਰ ਸਾਰੇ ਸੰਤਾਂ ਸਮੇਤ ਆਕੇ ਭੋਜਨ ਛਕਣ ਲਈ ਅਰਦਾਸ ਕੀਤੀ ਪਰ ਭਗਤ ਜੀ ਨੇ ਨਾਂਹ ਕਰ ਦਿਤੀ, ਉਹ ਨਿਰਾਸ ਹੋ ਕੇ ਘਰ ਆ ਗਿਆ ਤੇ ਘਰ ਵਾਲੀ ਨੂੰ ਸਾਰੀ ਗਲ ਦਸੀ। ਸ਼ੁਧਮਤੀ ਨੂੰ ਇਸ ਗਲ ਦਾ ਬੜਾ ਵੈਰਾਗ ਲਗਾ, ਏਨੇ ਚਿਰ ਨੂੰ ਉਸ ਦਾ ਛੋਟਾ ਜਿਹਾ ਬੱਚਾ ਗੋਪਾਲ ਖੇਡਦਾ ਬਾਹਰੋਂ ਆ ਗਿਆ ਤੇ ਆਪਣੀ ਮਾਤਾ ਨੂੰ ਸੋਚਾਂ ਵਿਚ ਪਈ ਨੂੰ ਉਸ ਦਾ ਕਾਰਨ ਪੁਛਿਆ ਤਾਂ ਉਸਨੇ ਸੰਤਾਂ ਦੇ ਇਨਕਾਰ ਕਰਨ ਦੀ ਸਾਰੀ ਗਲ ਦਸ ਦਿਤੀ। ਗੋਪਾਲ ਨੇ ਆਪਣੀ ਮਾਤਾ ਨੂੰ ਕਿਹਾ ਤੁਸੀਂ ਮੈਨੂੰ ਹੁਕਮ ਦਿਓ ਮੈਂ ਸੰਤਾਂ ਨੂੰ ਆਖਕੇ ਆਉਂਦਾ ਹਾਂ ਤਾਂ ਉਸ ਦੀ ਮਾਤਾ ਨੇ ਕਿਹਾ ਜਦੋਂ ਸੰਤ ਇਕ ਵਾਰੀ ਇਨਕਾਰ ਕਰ ਦੇਣ ਤਾਂ ਮੁੜਕੇ ਹਾਂ ਨਹੀਂ ਕਰਦੇ ਪਰ ਗੋਪਾਲ ਨੇ ਜ਼ਿਦ ਕਰਕੇ ਕਿਹਾ ਮੈਨੂੰ ਇਕ ਵਾਰ ਸੰਤਾਂ ਦੇ ਡੇਰੇ ਜਾ ਕੇ ਪੁਛਣ ਦੀ ਆਗਿਆ ਦਿਓ।

ਗੋਪਾਲ ਦੀ ਮਾਤਾ ਨੇ ਆਗਿਆ ਦੇ ਦਿਤੀ। ਗੋਪਾਲ ਭਗਤ ਜੀਦੇ ਡੇਰੇ ਗਿਆ ਤੇ ਭਗਤ ਨਾਮਦੇਵ ਜੀ ਦੇ ਚਰਨਾਂ ਤੇ ਪ੍ਰਨਾਮ ਕਰਕੇ ਉਥੇ ਹ ਬੈਠ ਗਿਆ। ਨਾਮਦੇਵ ਜੀ ਨੇ ਪੁਛਿਆ ਕਾਕਾ ਕੀ ਗਲ ਹੈ ਤਾਂ ਉਸ ਨ ਕਿਹਾ ਜੀ ਮੇਰਾ ਨਾਮ ਗੋਪਾਲ ਹੈ ਮੇਰੇ ਪਿਤਾ ਜੀ ਤੁਹਾਨੂੰ ਆਪਣੇ ਸਾਰੇ ਸੰਤ ਸਮੇਤ ਘਰ ਆਕੇ ਭੋਜਨ ਛਕਣ ਵਾਸਤੇ ਆਖਣ ਆਏ ਸਨ ਤਾਂ ਤੁਸ ਇਨਕਾਰ ਕਰ ਦਿਤਾ ਹੈ ਮੈਂ ਆਪ ਜੀ ਦੇ ਚਰਨਾਂ ਵਿਚ ਹਥ ਬੰਨ੍ਹਕੇ ਬੇਨਤ ਕਰਦਾ ਹਾਂ ਸਾਡੇ ਗਰੀਬਾਂ ਦੇ ਘਰ ਚਰਨ ਪਾਕੇ ਰੁਖਾ ਮਿਸਾ ਪ੍ਰਸ਼ਾਦਿ ਛਕੋ ਭਗਤ ਜੀ ਨੂੰ ਗੋਪਾਲ ਦੇ ਬੋਲ ਬੜੇ ਪਿਆਰੇ ਲਗੇ ਤੇ ਉਸ ਨੂੰ ਕਹਿ ਦਿਤ ਅਸੀਂ ਸਵੇਰੇ ਪ੍ਰਸ਼ਾਦਿ ਛਕਣ ਸਾਰੇ ਹੀ ਆਵਾਂਗੇ। ਗੋਪਾਲ ਨੇ ਆ ਆਪਣੀ ਮਾਤਾ ਤੇ ਪਿਤਾ ਨੂੰ ਇਹ ਸਾਰੀ ਗਲ ਦਸੀ ਉਹ ਬਹੁਤ ਖੁਸ਼ ਹੋਏ ਅਗਲੇ ਦਿਨ ਸਵੇਰੇ ਹੀ ਗੋਪਾਲ ਦੀ ਮਾਂ ਸੰਤਾਂ ਲਈ ਭੋਜਨ ਬਨਾਉਣ ਦ ਤਿਆਰੀ ਵਿਚ ਲਗ ਗਈ। ਸ਼ੁਧਮਤੀ ਨੇ ਗੋਪਾਲ ਬਾਹਰੋਂ ਪਾਥੀਆ ਲਿਆਉਣ ਲਈ ਕਿਹਾ ਜਦੋਂ ਗੁਪਾਲ ਪਾਥੀ ਚੁਕਣ ਲਗਾ ਵਿਚੋਂ ਸ ਨਿਕਲਕੇ ਉਸਨੂੰ ਲੜ ਗਿਆ ਤੇ ਉਸਦੀ ਮੌਤ ਹੋ ਗਈ। ਸ਼ੁਧਮਤੀ ਕਿ

ਫਿਰ ਉਡੀਕ ਕੇ ਆਪ ਆਈ ਤੇ ਗੋਪਾਲ ਨੂੰ ਮਰਿਆ ਵੇਖਿਆ ਤੇ ਲਾਗੇ ਹੀ ਉਸਦੇ ਇਕ ਸਪ ਉਸਨੂੰ ਦਿਸਿਆ ਤੇ ਉਹ ਸਮਝ ਗਈ ਕਿ ਗੋਪਾਲ ਨੂੰ ਸਪ ਨੇ ਡਸ ਦਿਤਾ ਹੈ। ਉਹ ਸੋਚਣ ਲਗੀ ਜੇ ਮੈਂ ਰੌਲਾ ਪਾਇਆ ਸਾਰੇ ਕੰਮ ਵਿਚ ਹੀ ਰਹਿ ਜਾਣਗੇ ਜੋ ਹੋਣਾ ਸੀ ਉਹ ਤੇ ਹੋ ਗਿਆ, ਉਹ ਨਾ ਹੋਵੇ ਕਿ ਸੰਤ ਵੀ ਭੋਜਨ ਤੋਂ ਨਰਾਜ਼ ਹੋ ਜਾਵਣ ਉਸਨੇ ਮੋਏ ਗੁਪਾਲ ਨੂੰ ਚੁਕ ਕੇ ਅੰਦਰ ਲਿਆ ਇਕ ਮੰਜੀ ਤੇ ਲਿਟਾ ਕੇ ਉਪਰ ਖੇਸ ਪਾ ਦਿਤਾ। ਭੋਜਨ ਤਿਆਰ ਹੋ ਗਿਆ ਭਗਤ ਜੀ ਆਪਣੇ ਸਾਥੀਆਂ ਸਮੇਤ ਗੋਪਾਲ ਦੇ ਘਰ ਆ ਕੇ ਪੰਗਤ ਵਿਚ ਪ੍ਰਸ਼ਾਦਿ ਛਕਣ ਲਈ ਬੈਠ ਗਏ। ਸਾਰਿਆਂ ਅਗੇ ਥਾਲੀਆਂ ਵਿਚ ਤਰ੍ਹਾਂ ਤਰ੍ਹਾਂ ਦੇ ਪਕਵਾਨ ਰਖ ਦਿਤੇ। ਭਗਤ ਨਾਮਦੇਵ ਜੀ ਨੇ ਸ਼ੁਧਮਤੀ ਨੂੰ ਕਿਹਾ ਕਿ ਜਿਹੜਾ ਸਾਨੂੰ ਸਦਾ ਦੇਣ ਗਿਆ ਸੀ ਉਹ ਕਿਥੇ ਹੈ ਤਾਂ ਉਸ ਨੇ ਕਿਹਾ ਸੰਤ ਜੀ ਤੁਸੀਂ ਪ੍ਰਸ਼ਾਦਿ ਛਕੋ ਉਹ ਸੁਤਾ ਹੈ ਜੇਕਰ ਜਗਾਇਆ ਤਾਂ ਐਵੇਂ ਹੀ ਰੋਣ ਲਗ ਪਵੇਗਾ। ਭਗਤ ਜੀ ਨੇ ਕਿਹਾ ਅਸੀਂ ਉਸ ਤੋਂ ਬਗੈਰ ਪ੍ਰਸ਼ਾਦਿ ਨਹੀਂ ਛਕਾਂਗੇ, ਭਗਤ ਜੀ ਨੇ ਆਪਣੇ ਇਕ ਸਾਥੀ ਨੂੰ ਕਿਹਾ ਕਿ ਗੋਪਾਲ ਜਿਥੇ ਸੁਤਾ ਹੈ ਉਥੋਂ ਚੁਕ ਕੇ ਲਿਆਓ, ਜਦੋਂ ਉਸਨੂੰ ਚੁਕਿਆ ਤਾਂ ਉਸਨੇ ਕਿਹਾ ਭਗਤ ਜੀ ਗੋਪਾਲ ਤੇ ਮਰਿਆ ਪਿਆ ਹੈ ਤੇ ਮੋਏ ਨੂੰ ਭਗਤ ਜੀ ਲਾਗੇ ਲਿਆ ਕੇ ਲਿਟਾ ਦਿਤਾ। ਭਗਤ ਜੀ ਨੇ ਕਿਹਾ ਗੋਪਾਲ ਸਾਨੂੰ ਸੱਦਾ ਦੇ ਕੇ ਕਿਥੇ ਲੁਕ ਗਿਆ ਏਂ ਉਠ ਸਾਨੂੰ ਆਪਣੀ ਹਥੀਂ ਭੋਜਨ ਛਕਾ, ਭਗਤ ਜੀ ਦੇ ਏਨੀ ਕਹਿਣ ਦੀ ਢਿਲ ਸੀ ਕਿ ਗੋਪਾਲ ਉਠ ਕੇ ਬੈਠ ਗਿਆ ਤੇ ਸੰਤਾਂ ਕੋਲੋਂ ਜ਼ਿਆਦਾ ਦੇਰ ਸੌਣ ਦੀ ਮਾਫੀ ਮੰਗੀ ਉਸਨੇ ਆਪਣੀ ਹਥੀਂ ਸਭ ਸੰਗਤਾਂ ਨੂੰ ਭੋਜਨ ਛਕਾਇਆ ਤੇ ਗੋਪਾਲ ਦੇ ਮਾਤਾ ਪਿਤਾ ਇਹ ਸਭ ਕੌਤਕ ਵੇਖ ਕੇ ਭਗਤ ਜੀ ਦਿਆਂ ਚਰਨਾਂ ਤੇ ਢਹਿ ਪਏ ਤੇ ਭਗਤ ਜੀ ਨੇ ਖੁਸ਼ੀਆਂ ਮਾਣੋ ਦੇ ਵਰ ਦੇ ਕੇ ਉਥੋਂ ਅਗੇ ਯਾਤਰਾ ਲਈ ਤੁਰ ਪਏ।

ਕਾਂਡ ਚਾਲੀਵਾਂ

# ਪਠਾਣ ਦੇ ਭੇਸ ਵਿਚ ਭਗਵਾਨ

ਭਗਤ ਜੀ ਯਾਤਰਾ ਕਰਦੇ ਦਵਾਰਕਾ ਪੁਰੀ ਨੇੜੇ ਪਹੁੰਚ ਗਏ ਉਸ

ਵਕਤ ਉਨ੍ਹਾਂ ਨਾਲ ਸਾਥੀ ਕੋਈ ਨਹੀਂ ਸੀ ਭਗਤ ਜੀ ਤੁਰਦੇ ਤੁਰਦੇ ਦਿਲ ਵਿਚ ਸੋਚਣ ਲਗ ਪਏ ਕਿ ਭਗਵਾਨ ਦੀ ਜੇਕਰ ਕੋਈ ਮਾੜੀ ਮੋਟੀ ਘੋੜੀ ਦੇ ਦੇਵੇ ਤਾਂ ਉਸ ਉਤੇ ਬੈਠਕੇ ਕੁਝ ਸਫਰ ਕੀਤਾ ਜਾਇਆ ਕਰੇ ਤਾਂ ਜੋ ਸਰੀਰ ਨੂੰ ਜ਼ਿਆਦਾ ਥਕੇਵਾਂ ਨਾ ਹੋਵੇ। ਅਜੇ ਇਹ ਸੋਚ ਹੀ ਰਹੇ ਸਨ ਕਿ ਇਕ ਪਠਾਣ (ਮੁਗਲ) ਆਪਣੀ ਘੋੜੀ ਤੇ ਚੜ੍ਹਿਆ ਉਥੇ ਆਇਆ ਤੇ ਕਹਿਣ ਲਗਾ ਭਾਈ ਮੇਰੀ ਘੋੜੀ ਦਾ ਵਛੇਰਾ ਬਹੁਤ ਨਿਕਾ ਹੈ ਇਹ ਥਕ ਗਿਆ ਹੈ ਇਸਨੂੰ ਥੋੜੀ ਕੁ ਦੂਰ ਤਕ ਚੁਕ ਲੈ ਭਗਤ ਜੀ ਨੇ ਉਸੇ ਵਕਤ ਵਛੇਰੇ ਨੂੰ ਚੁਕ ਲਿਆ ਤੇ ਤੁਰੀ ਜਾ ਰਹੇ ਦਿਲ ਵਿਚ ਸੋਚਣ ਲਗੇ ਹੇ ਭਗਵਾਨ ਇਹ ਤੂੰ ਬਹੁਤ ਚੰਗੀ ਕੀਤੀ ਮੈਂ ਤੇਰੇ ਕੋਲੋਂ ਕੋਈ ਆਪਣੇ ਲਈ ਘੋੜੀ ਮੰਗੀ ਸੀ ਤੂੰ ਸਗੋਂ ਹੋਰ ਭਾਰ ਮੈਨੂੰ ਚੁਕਾ ਦਿਤਾ। ਜਦੋਂ ਨਾਮਦੇਵ ਜੀ ਦੇ ਦਿਲ ਵਿਚ ਇਹ ਖਿਆਲ ਆਇਆ ਤਾਂ ਉਹ ਪਠਾਣ ਆਪਣੀ ਘੋੜੀ ਤੋਂ ਉਤਰ ਕੇ ਨਾਮਦੇਵ ਜੀ ਨੂੰ ਆਖਣ ਲਗਾ ਭਗਤ ਜੀ ਤੁਸੀਂ ਘੋੜੀ ਤੇ ਚੜ੍ਹ ਜਾਓ ਮੈਂ ਵਛੇਰੇ ਨੂੰ ਚੁਕ ਲੈਂਦਾ ਹਾਂ ਤੇ ਬਦੋਬਦੀ ਨਾਮਦੇਵ ਨੂੰ ਘੋੜੀ ਤੇ ਬਿਠਾ ਦਿਤਾ ਜਦੋਂ ਭਗਤ ਜੀ ਨੇ ਪਿਛੇ ਧਿਆਨ ਮਾਰਿਆ ਨਾ ਓਥੇ ਪਠਾਣ ਤੇ ਨਾ ਹੀ ਵਛੇਰਾ ਸੀ ਭਗਤ ਜੀ ਸੋਚਾਂ ਵਿਚ ਪੈ ਗਏ ਅਚਾਨਕ ਦਿਲ ਵਿਚ ਖਿਆਲ ਆਇਆ ਕਿ ਦਵਾਰਕਾ ਨਗਰੀ ਵਿਚ ਭਲਾ ਪਠਾਣ ਜਾਂ ਮੁਸਲਮਾਨ ਦਾ ਕੀ ਕੰਮ ਉਹ ਤੇ ਆਪ ਹਰ ਥਾਂ ਵਿਆਪਕ ਰਿਹਾ ਮੇਰਾ ਭਗਵਾਨ ਸੀ ਤੇ ਭਗਤ ਜੀ ਨੇ ਉਸ ਵੇਲੇ ਦਾ ਇਕ ਸ਼ਬਦ ਉਚਾਰਨ ਕੀਤਾ।

ਰਾਗ ਤਿਲੰਗ

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ॥੧॥ਰਹਾਉ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

ਅਰਥ—ਪਠਾਣ ਨੇ ਆਕੇ ਭਗਤ ਨੂੰ ਕਿਹਾ, ਹੇ ਮਿਤ੍ਰ, ਤੂੰ ਖੁਸ਼

(ਪ੍ਰਸੰਨ) ਹੈਂ। ਭਗਤ ਜੀ ਕਹਿੰਦੇ ਹਨ ਮੈਂ ਚਾਰ ਵਾਰੀਂ ਬਲਿਹਾਰ ਜਾਂਦਾ ਹਾਂ। ਇਹ ਤੇਰੀ ਬਿਗਾਰ ਮੈਨੂੰ ਚੰਗੀ ਲਗਦੀ ਹੈ। ਤੇਰਾ ਨਾਂ ਬੜਾ ਸੁੰਦਰ ਹੈ। ਹੇ ਪ੍ਰਭੂ, (ਮੁਗਲ ਪਠਾਣ) ਕਿਥੋਂ ਆਏ, ਕਿਥੇ ਸਾਓ ਤੇ ਕਿਥੇ ਜਾਓਗੇ? ਦਵਾਰਕਾ ਨਗਰੀ ਜਾਣ ਵਾਲੇ ਮੁਗਲ ਸਚ ਦਸ ਤੇਰੀ ਪਗੜੀ ਬੜੀ ਸੁੰਦਰ ਤੇ ਤੇਰੇ ਬੋਲ ਬੜੇ ਮਿਠੇ ਹਨ। ਭਲਾ ਦਵਾਰਕਾ ਨਗਰੀ ਵਿਚ ਮੁਗਲ (ਪਠਾਣ) ਕਿਥੋਂ ਆ ਗਏ। ਕਈ ਹਜ਼ਾਰਾਂ ਦੀ ਗਿਣਤੀ ਵਿਚ ਸ੍ਰਿਸ਼ਟੀ ਤੈਨੂੰ ਜਾਣ ਰਹੀ ਹੈ। ਹੇ ਸੁੰਦਰ ਰੰਗ ਵਾਲੇ ਮੇਰੇ ਪਾਤਿਸ਼ਾਹਿ ਮੈਂ ਤੈਨੂੰ ਇਕ ਹੀ ਜਾਣਿਆਂ ਹੈ। ਸੂਰਜ, ਇੰਦਰ ਮਨੁਖਾਂ ਦਾ ਰਾਜਾ ਪਰ ਨਾਮੇ ਦਾ ਸਵਾਮੀ (ਪਾਤਸ਼ਾਹ) ਸਭ ਤੋਂ ਵੱਡਾ ਹੈ।

ਕਾਂਡ ਇਕਤਾਲੀਵਾਂ

# ਭਗਤ ਜੀ ਪੰਜਾਬ ਦੇ ਭੂਤ ਵਿੰਡ ਵਿਚ

ਭਗਤ ਨਾਮਦੇਵ ਜੀ ਯਾਤਰਾ ਕਰਦੇ ਪੰਜਾਬ ਵਿਚ ਜ਼ਿਲਾ ਅੰਮ੍ਰਿਤਸਰ ਦੇ ਭੂਤ ਵਿੰਡ ਵਿਚ ਆ ਗਏ। ਉਸ ਨਗਰ ਵਿਚ ਇਕ ਅਡੋਲੀ ਨਾਂ ਦਾ ਵਿਧਵਾ ਔਰਤ ਤੇ ਉਸਦਾ ਇਕੋ ਇਕ ਛੋਟੀ ਉਮਰ ਦਾ ਪੁਤਰ ਭਗਤ ਜੀ ਦੇ ਅਤੀ ਸ਼ਰਧਾਲੂ ਬਣ ਗਏ ਭਗਤ ਜੀ ਦਾ ਵੀ ਉਸ ਬਚੇ ਨਾਲ ਬਹੁਤ ਪਿਆਰ ਹੋ ਗਿਆ। ਇਕ ਰਾਤ ਬਚੇ ਦੇ ਢਿੱਡ ਵਿਚ ਦਰਦ ਹੋਈ ਤੇ ਉਹ ਚਲ ਵਸਿਆ ਉਸਦੀ ਮਾਤਾ ਨੇ ਭਗਤ ਜੀ ਅਗੇ ਬੜਾ ਵਿਰਲਾਪ ਕੀਤਾ ਕਿ ਭਗਤ ਜੀ ਮੇਰਾ ਬੱਚਾ ਜੀਉਂਦਾ ਕਰ ਦਿਓ ਉਸ ਨੂੰ ਮੈਂ ਤੁਹਾਡੀ ਭੇਟਾ ਚਾੜ੍ਹ ਦਿਆਂਗੀ। ਭਗਤ ਜੀ ਨੇ ਬਚੇ ਦੇ ਸਰੀਰ ਤੇ ਹਥ ਫੇਰਿਆ ਤੇ ਉਹ ਉਠ ਕੇ ਬੈਠ ਗਿਆ ਉਸਦੀ ਮਾਤਾ ਨੂੰ ਬਹੁਤ ਖੁਸ਼ੀ ਹੋਈ, ਭਗਤ ਜੀ ਨੇ ਕਿਹਾ ਇਹ ਸਾਨੂੰ ਫਿਰ ਬਹੁੜਿਆ ਹੈ ਇਸ ਕਰਕੇ ਇਸਦਾ ਨਾਮ ਬਹੁਰ ਦਾਸ ਰਖ ਦੇਂਦੇ ਹਾਂ। ਭੂਤ ਵਿੰਡ ਵਿਚ ਵੀ ਭਗਤ ਜੀ ਦਾ ਯਾਦਗਾਰੀ ਅਸਥਾਨ ਹੈ।

ਭੂਤ ਵਿੰਡ ਤੋਂ ਭਗਤ ਜੀ ਜ਼ਿਲਾ ਗੁਰਦਾਸ ਪੁਰ ਦੇ ਪਿੰਡ ਮਰੜ ਚਲੇ ਗਏ ਏਥੇ ਵੀ ਸਚ ਦਾ ਉਪਦੇਸ਼ ਦੇਂਦੇ ਰਹੇ ਏਥੇ ਵੀ ਭਗਤ ਜੀ ਦੀ

ਯਾਦ ਵਿਚ ਸ਼ਾਨਦਾਰ ਗੁਰਦਵਾਰਾ ਹੈ ਜਿਥੇ ਮਸਿਆ ਨੂੰ ਭਾਰੀ ਮੇਲਾ ਲਗਦਾ ਹੈ।

ਮਰੜ ਤੋਂ ਭਗਤ ਜੀ ਏਸੇ ਜ਼ਿਲੇ ਦੇ ਨਗਰ ਭਟੀਵਾਲ ਪਹੁੰਚੇ। ਏਥੇ ਪਾਣੀ ਬਹੁਤ ਡੂੰਘਾ ਸੀ, ਸੇਵਕਾਂ ਦੇ ਕਹਿਣ ਤੇ ਭਗਤ ਜੀ ਨੇ ਇਕ ਥਾਂ ਦਸੀ ਤੇ ਕਿਹਾ ਇਸ ਥਾਂ ਟੋਆ ਪੁਟੋ ਜਦੋਂ ਥੋੜਾ ਹੀ ਡੂੰਘਾ ਟੋਆ ਪੁਟਿਆ ਤਾਂ ਨਿਰਮਲ ਪਾਣੀ ਨਿਕਲ ਆਇਆ। ਏਥੇ ਭਗਤ ਜੀ ਨੇ ਇਕ ਖੂਹ ਤੇ ਇਕ ਸਰੋਵਰ ਬਣਾਇਆ ਜਿਸਦਾ ਨਾਮ 'ਨਾਮੇ ਆਣਾ' ਕਰਕੇ ਅਜ ਵੀ ਮਸ਼ਹੂਰ ਹੈ। ਉਥੇ ਇਕ ਭਗਤ ਜੀ ਦਾ ਸੇਵਕ 'ਜਲੋ' ਬਣ ਗਿਆ ਜੋ ਹਰ ਵੇਲੇ ਭਗਤ ਜੀ ਦੀ ਸੇਵਾ ਵਿਚ ਹੀ ਰਹਿੰਦਾ।

ਕਾਂਡ ਬਤਾਲੀਵਾਂ

## ਪ੍ਰੇਮੀ 'ਲੱਧਾ' ਜੀ

ਗੁਰਦਾਸਪੁਰ ਜ਼ਿਲੇ ਦੇ ਧਾਲੀਵਾਲ ਨਗਰ ਦਾ ਲਧਾ ਖਤਰੀ ਪਿੰਡਾਂ ਵਿਚ ਤੇਲ ਵੇਚਣ ਜਾਇਆ ਕਰਦਾ ਸੀ। ਉਸਨੂੰ ਪਤਾ ਲਗਾ ਕਿ ਭਗਤ ਨਾਮ ਦੇਵ ਜੀ ਪਿੰਡ ਸਖੋਵਾਲ ਵਿਚ ਸੰਗਤਾਂ ਨੂੰ ਉਪਦੇਸ਼ ਦੇ ਕੇ ਸਚ ਦਾ ਮਾਰਗ ਦਸ ਰਹੇ ਹਨ। ਉਹ ਵੀ ਭਗਤ ਜੀ ਦੇ ਦਰਸ਼ਨ ਕਰਨ ਆਇਆ ਤੇ ਭਗਤ ਜੀ ਦੇ ਦਰਸ਼ਨ ਕਰਕੇ ਉਸਦਾ ਮਨ ਅਤੀ ਪ੍ਰਸੰਨ ਹੋਇਆ। ਲਧੇ ਨੇ ਭਗਤ ਜੀ ਨੂੰ ਕਿਹਾ ਕਿ ਮੈਂ ਤੁਹਾਡੇ ਡੇਰੇ ਵਿਚ ਰਾਤ ਨੂੰ ਬਲਣ ਵਾਲੇ ਦੀਵੇ ਵਿਚ ਰੋਜ਼ ਹੀ ਤੇਲ ਦੀ ਸੇਵਾ ਕਰਿਆ ਕਰਾਂਗਾ। ਇਸ ਤਰਾਂ ਉਹ ਕਾਫੀ ਸਮਾਂ ਰੋਜ਼ ਦੀਵੇ ਵਿਚ ਤੇਲ ਪਉਂਦਾ ਰਿਹਾ। ਇਕ ਦਿਨ ਰਬ ਦੀ ਕਰਨੀ ਕੀ ਹੋਈ ਕਿ ਉਸਦਾ ਸਾਰਾ ਹੀ ਤੇਲ ਵਿਕ ਗਿਆ। ਉਸਨੇ ਸੋਚਿਆ ਅਜ ਸਾਰਾ ਤੇਲ ਵਿਕ ਗਿਆ ਹੈ ਤੇ ਕਲ ਨੂੰ ਅਜ ਦੇ ਵੰਡੇ ਦਾ ਵੀ ਤੇਲ ਪਾ ਦੇਵਾਂਗਾ ਤੇ ਅਜ ਡੇਰੇ ਦੇ ਲਾਗੋਂ ਦੀ ਲੰਘ ਜਾਂਦਾ ਹਾਂ। ਜਦੋਂ ਉਹ ਚੋਰੀ ਚੋਰੀ ਡੇਰੇ ਲਾਗੋਂ ਲੰਘਣ ਲਗਾ ਤਾਂ ਭਗਤ ਜੀ ਨੇ ਅਵਾਜ਼ ਮਾਰ ਲਈ ਤੇ ਕਿਹਾ ਕੀ ਗਲ ਪ੍ਰੇਮੀ ਜੀ ਅਜ ਦੂਰ ਦੂਰ ਹੀ ਲੰਘ ਚਲੇ ਜੇ। ਲਧਾ ਸ਼ਰਮਿੰਦਾ

ਹੋ ਕੇ ਭਗਤ ਜੀ ਕੋਲ ਆ ਕੇ ਆਖਣ ਲਗਾ ਭਗਤ ਜੀ ਅਜ ਤੇਲ ਦੀ ਕੁਪੀ ਖਾਲੀ ਹੋ ਗਈ ਸੀ ਇਸ ਕਰਕੇ ਮੈਂ ਕੋਲ ਦੀ ਲੰਘ ਚਲਿਆ ਸੀ ਤਾਂ ਭਗਤ ਜੀ ਨੇ ਕਿਹਾ ਤੂੰ ਵਿਸ਼ਵਾਸ਼ ਰਖਕੇ ਕੁਪੀ ਨੂੰ ਉਲਟਦੇ ਤੂੰ ਸਮਝਦਾ ਹੈਂ ਕਿ ਇਹ ਖਾਲੀ ਇਸ ਵਿਚੋਂ ਤੇ ਰੋਜ਼ ਨਾਲੋਂ ਜ਼ਿਆਦਾ ਤੇਲ ਨਿਕਲੇਗਾ। ਲਧੇ ਨੇ ਉਸ ਤਰਾਂ ਕੀਤਾ ਤਾਂ ਵਾਕਿਆ ਈ ਅਗੇ ਨਾਲੋਂ ਤੇਲ ਜ਼ਿਆਦਾ ਆਇਆ ਇਹ ਵੇਖਕੇ ਲਧੇ ਦਾ ਭਰੋਸਾ ਹੋਰ ਵੀ ਪਕਾ ਹੋ ਗਿਆ। ਲਧੇ ਨੇ ਭਗਤ ਜੀ ਨੂੰ ਕਿਹਾ, ਮਹਾਰਾਜ ! ਮੈਨੂੰ ਇਹੋ ਜਿਹੇ ਵਰ ਦਿਉ ਕਿ ਮੇਰੇ ਘਰ ਇਕ ਹੀ ਪੁਤਰ ਜਨਮੇਂ ਜੋ ਗੁਰੂ ਘਰ ਦਾ ਪਰੇਮੀ ਹੋਵੇ। ਭਗਤ ਜੀ ਨੇ ਕਿਹਾ ਲਧਾ ਜੀ ਤੁਹਾਡੀ ਇਹ ਮਨੋਕਾਮਨਾਂ ਪੂਰੀ ਹੋਵੇਗੀ। ਇਸ ਤੋਂ ਪਿਛੋਂ ਲਧਾ ਜੀ ਨੇ ਆਪਣਾ ਪਕਾ ਰਹਿਣ ਵਾਲਾ ਪਿੰਡ ਸੁਖੋਵਾਲ ਹੀ ਬਣਾ ਲਿਆ ਤੇ ਹੁਣ ਤਕ ਲਧੇ ਦੀ ਸੰਤਾਨ ਵਿਚ ਇਕੋ ਹੀ ਲੜਕਾ ਪੈਦਾ ਹੁੰਦਾ ਹੈ। ਸਖੋ-ਵਾਲ ਤੇ ਭਟੀ ਵਾਲ ਵਿਚ ਭਗਤ ਜੀ ਦੀਆਂ ਯਾਦਗਾਰਾਂ ਕਾਇਮ ਹਨ।

ਕਾਂਡ ਤਰਤਾਲੀਵਾਂ

# ਭਗਤ ਨਾਮਦੇਵ ਜੀ ਘੁਮਣ ਵਿਚ

ਪੈਦਲ ਯਾਤਰਾ ਕਰਦੇ ਤੇ ਲੋਕਾਂ ਨੂੰ ਉਪਦੇਸ਼ ਦੇਂਦੇ ਭਗਤ ਜੀ ਗੁਰਦਾਸਪੁਰ ਜ਼ਿਲੇ ਦੇ ਘੁਮਾਣ ਪਿੰਡ ਵਿਚ ਆਕੇ ਠਹਿਰੇ। ਏਥੇ ਪਹਿਲਾਂ ਕੋਈ ਪਿੰਡ ਨਹੀਂ ਸੀ, ਭਗਤ ਜੀ ਨੇ ਜੰਗਲ ਵਿਚ ਆਪਣੀ ਕੁਟੀਆ ਬਣਾ ਲਈ ਤੇ ਸਹਜੇ ਸਹਜੇ ਇਥੇ ਹੋਰ ਘਰ ਵਸ ਗਏ ਇਸ ਤਰ੍ਹਾਂ ਪਿੰਡ ਘੁਮਾਣ ਭਗਤ ਨਾਮਦੇਵ ਜੀ ਨੇ ਆਪ ਹੀ ਵਸਾਇਆ ਹੈ। ਏਥੇ ਆਕੇ ਉਨ੍ਹਾਂ ਨੂੰ 'ਜਲੋ' ਉਨ੍ਹਾਂ ਦਾ ਪੁਰਾਣਾ ਸੇਵਕ ਮਿਲਿਆ ਤੇ ਭਗਤ ਜੀ ਨੇ ਜਲੋ ਨੂੰ ਘਲ ਕੇ ਭੂਤ ਵਿੰਡ ਵਿਚੋਂ ਬਹੁਰ ਦਾਸ ਨੂੰ ਆਪਣੇ ਕੋਲ ਮੰਗਵਾਇਆ। ਇਸ ਤੋਂ ਪਿਛੋਂ ਇਹ ਘੁਮਾਣਾ ਵਿਚ ਹੀ ਰਹੇ। ਏਥੇ ਵੀ ਪਾਣੀ ਦੀ ਬੜੀ ਤੰਗੀ ਸੀ ਭਗਤ ਜੀ ਨੇ ਇਕ ਢਾਬ ਪੁਟਵਾਈ ਜਿਥੋਂ ਸਾਰੇ ਪਾਣੀ ਪੀਕੇ ਪਿਆਸ ਬੁਝਾਂਦੇ ਸਨ। ਭਗਤ ਨਾਮਦੇਵ ਜੀ ਨੇ 'ਕੇਸੋ' ਪਤਰੀ ਦਾ ਕੋਹੜ ਦੂਰ ਕੀਤਾ

ਤੇ ਪਟੀ ਦੇ ਰਹਿਣ ਵਾਲਾ ਰਾਧਾ ਖਤਰੀ ਜੋ ਕਾਫ਼ੀ ਚਿਰ ਤੋਂ ਬੀਮਾਰ ਸੀ ਉਸ ਨੂੰ ਵੀ ਭਗਤ ਜੀ ਨੇ ਠੀਕ ਕੀਤਾ। ਉਸਨੇ ਕਾਫ਼ੀ ਪੈਸਾ ਲਾਕੇ ਸਰੋਵਰ ਨੂੰ ਪਕਾ ਕਰ ਦਿਤਾ ਉਸ ਵਿਚ ਇਸ਼ਨਾਨ ਕਰਕੇ ਹੀ ਇਹ ਦੋਵੇਂ ਰਾਜ਼ੀ ਹੋਏ ਸਨ।

ਬਹੁਰ ਦਾਸ ਜੀ ਭਗਤ ਨਾਮਦੇਵ ਜੀ ਮਹਾਰਾਜ ਕੋਲ ਹਰ ਵੇਲੇ ਉਨ੍ਹਾਂ ਦੀ ਸੇਵਾ ਕਰਦਾ ਰਹਿੰਦਾ। ਇਕ ਦਿਨ ਪਿੰਡ ਮਰੋੜ ਦੀ ਸੰਗਤ ਭਗਤ ਜੀ ਦੇ ਦਰਬਾਰ ਬੈਠੀ ਸੀ ਉਨ੍ਹਾਂ ਨਾਲ ਇਕ ਰਾਧਾ ਨਾਮ ਦਾ ਖਤ੍ਰੀ ਵੀ ਆਇਆ ਸੀ ਉਸ ਨੇ ਭਗਤ ਜੀ ਅਗੇ ਬੇਨਤੀ ਕੀਤੀ ਮਹਾਰਾਜ ਜੇਕਰ ਤੁਸੀਂ ਆਗਿਆ ਦੇਵੋ ਤਾਂ ਮੈਂ ਆਪਣੀ ਲੜਕੀ ਦਾ ਰਿਸ਼ਤਾ ਤੁਹਾਡੇ ਸੇਵਕ ਬਹੁਰ ਦਾਸ ਨਾਲ ਕਰ ਦੇਵਾਂ। ਭਗਤ ਜੀ ਨੇ ਖੁਸ਼ੀ ਨਾਲ ਇਹ ਰਿਸ਼ਤਾ ਪ੍ਰਵਾਨ ਕਰਕੇ ਬਹੁਰ ਦਾਸ ਦੀ ਮਾਤਾ ਤੇ ਰਿਸ਼ਤੇਦਾਰ ਸਦ ਕੇ ਵਿਆਹ ਕਰ ਦਿਤਾ। ਘੁਮਾਣ ਵਿਚ ਬਾਵਿਆਂ ਦੀਆਂ ਦੋ ਗਲੀਆਂ ਬਹੁਰ ਦਾਸ ਜੀ ਦੀ ਹੀ ਸੰਤਾਨ ਹਨ। ਹੁਣ ਦਿਨ੍ਹਾਂ ਦੇ ਰਿਸ਼ਤੇ ਨਾਤੇ ਕੁਸ਼ਤਰੀ ਜਾਤੀ ਵਿਚ ਹੀ ਹੁੰਦੇ ਹਨ।

ਇਕ ਦਿਨ ਬਹੁਰ ਦਾਸ ਨੇ ਵੇਖਿਆ ਕਿ ਮਹਾਰਾਜ ਭਗਤ ਨਾਮਦੇਵ ਜੀ ਕੁਝ ਉਦਾਸ ਜਿਹੇ ਬੈਠੇ ਹਨ ਉਸਨੇ ਭਗਤ ਜੀ ਨੂੰ ਇਸ ਬਾਰੇ ਪੁਛਿਆ ਤਾਂ ਭਗਤ ਜੀ ਨੇ ਕਿਹਾ ਕਿ ਮੇਰੇ ਬਿਰਧ ਮਾਤਾ ਪਿਤਾ ਤੇ ਪ੍ਰਵਾਰ ਦੇ ਹੋਰ ਜੀਅ ਯਾਦ ਕਰਦੇ ਹਨ ਹੁਣ ਮੈਂ ਮਹਾਂਰਾਸ਼ਟਰ ਆਪਣੇ ਪੰਡਰ ਪੁਰ ਜਾਣਾ ਚਾਹੁੰਦਾ ਹਾਂ।

ਭਗਤ ਜੀ ਜਾਣ ਲਗੇ ਆਪਣੇ ਵਸਾਏ ਸ਼ਹਿਰ ਵਿਚ ਸਤਾਰਾਂ ਸਾਲ ਰਹਿਕੇ ਬਹੁਰ ਦਾਸ ਨੂੰ ਉਥੋਂ ਦਾ ਹੈਡ ਪੁਜਾਰੀ ਥਾਪਕੇ ਆਪ ਪੰਡਰ ਪੁਰ ਨੂੰ ਜਾਣ ਲਈ ਮਾਘੀ ਵਾਲੇ ਦਿਨ ਵਾਪਸੀ ਯਾਤਰਾ ਤੇ ਤੁਰ ਪਏ।

ਕਾਂਡ ਚੌਤਾਲੀਵਾਂ

# ਭਗਤ ਜੀ ਦਾ ਅੰਤਮ ਸਮਾਂ

ਘੁਮਾਣਾ ਤੋਂ ਚਲਕੇ ਭਗਤ ਜੀ ਉਪਦੇਸ਼ ਦੇਂਦੇ ਹੋਏ ਪੰਡਰ ਪੁਰ

ਪਹੁੰਚ ਗਏ, ਉਨ੍ਹਾਂ ਦੀ ਮਾਤਾ ਪਿਤਾ ਕੀ ਸਭ ਪ੍ਰਵਾਰ ਨੇ ਬਹੁਤ ਖੁਸ਼ੀਆਂ ਮਨਾਈਆਂ। ਸਭ ਭਗਤ ਜੀ ਦੇ ਸ਼ਰਧਾਲੂਆਂ ਆਕੇ ਭਗਤ ਜੀ ਦੇ ਦਰਸ਼ਨ ਕੀਤੇ ਤੇ ਅਨੇਕਾਂ ਖੁਸ਼ੀਆਂ ਮਨਾਈਆਂ। ਸਭ ਪ੍ਰਵਾਰ ਦੇ ਮੈਂਬਰਾਂ ਤੇ ਭਗਤ ਜੀ ਦੇ ਸ਼ਰਧਾਲੂਆਂ ਨੇ ਹਥ ਬੰਨਕੇ ਬੇਨਤੀ ਕੀਤੀ ਕਿ ਹੁਣ ਯਾਤਰਾ ਤੇ ਕਿਤੇ ਨਹੀਂ ਜਾਣਾ ਤੇ ਏਥੇ ਹੀ ਸੰਗਤਾਂ ਨੂੰ ਉਪਦੇਸ਼ ਦੇ ਕੇ ਸਚਾ ਮਾਰਗ ਦਿਖਾਉਣਾ।

ਪੰਡਰ ਪੁਰ ਵਿਚ ਵਿਠੁਲ ਭਗਵਾਨ ਦੀ ਪੂਜਾ ਕਰਦਿਆਂ ਭਗਤ ਜੀਦੀ ਅਵਸਥਾ ੮੦ ਸਾਲ ਦੀ ਹੋ ਗਈ ਤੇ ਸਰੀਰ ਕਾਫੀ ਕਮਜ਼ੋਰ ਹੋ ਗਿਆ ਤੇ ਭਗਤ ਜੀ ਨੇ ਸਮਝ ਲਿਆ ਕਿ ਹੁਣ ਅੰਤਮ ਸਮਾਂ ਨੇੜੇ ਆ ਗਿਆ ਸੀ ਉਹ ਵੀ ਉਸ ਸਮੇਂ ਦੀ ਖੁਸ਼ੀ ਨਾਲ ਉਡੀਕ ਕਰ ਰਹੇ ਸਨ। ਅਖੀਰ ਉਹ ਇਕ ਦਿਨ ਆ ਹੀ ਗਿਆ ਕਿ ਭਗਤ ਸ੍ਰੀ ਨਾਮ ਦੇਵ ਜੀ ਮਹਾਰਾਜ ਸ਼ਨਿਛਰਵਾਰ ਹਾੜ ਵਦੀ ਤਰੌਦਸੀ ਬਿਕ੍ਰਮੀ ਸੰਮਤ ੧੪੦੭ ਸਾਲਵਾਹਨ ੧੨੭੨ ਮੁਤਾ-ਬਿਕ ੩ ਜੁਲਾਈ ੧੩੫੦ ਈਸਵੀ ਨੂੰ ਪੰਡਰ ਪੁਰ ਵਿਖੇ ਸਚ ਖੰਡ ਪਧਾਰ ਗਏ। ਉਨ੍ਹਾਂ ਦੀ ਸਮਾਧਿ ਪੰਡਰ ਪੁਰ ਦੇ ਮੰਦਰ ਦੇ ਚੜ੍ਹਦੇ ਪਾਸੇ ਬਣਾਈ ਗਈ ਤੇ ਇਸ ਦਰਵਾਜ਼ੇ ਦਾ ਨਾਮ 'ਨਾਮ ਦੇਵ ਦਵਾਰ' ਕਰਕੇ ਹੀ ਪ੍ਰਸਿਧ ਹੈ।

ਕਾਂਡ ਪੰਜਤਾਲੀਵਾਂ

# ਭਗਤ ਜੀ ਦੇ ਯਾਦਗਾਰੀ ਅਸਥਾਨ

ਭਗਤ ਨਾਮਦੇਵ ਜੀ ਦੇ ਮਸ਼ਹੂਰ ਯਾਦਗਾਰੀ ਅਸਥਾਨ ਅਸੀਂ ਦਸ ਰਹੇ ਹਾਂ।

੧. ਜਨਮ ਅਸਥਾਨ—ਭਗਤ ਜੀ ਦਾ ਜਨਮ ਅਸਥਾਨ ਪੰਡਰ ਪੁਰ ਵਿਚ ਹੈ।

੨. ਹਰੀ ਨੇ ਛੰਨ ਪਾਈ— ਇਹ ਅਸਥਾਨ ਪੰਡਰ ਪੁਰ ਦੇ ਪਾਸ ਹੀ ਹੈ ਜੋ ਅਜ ਤਕ ਭਗਤ ਜੀ ਦੀ ਯਾਦ ਵਿਚ ਕਾਇਮ ਹੈ।

੩. ਅਵੰਡਾ ਨਾਗ ਨਾਥ–ਇਹ ਮਸ਼ਹੂਰ ਤੀਰਥ ਹੈ ਤੇ ਏਥੇ ਉਹ ਮੰਦਰ ਹੈ ਜਿਸਦਾ ਮੂੰਹ ਪੰਡਤਾਂ ਵਲੋਂ ਫਿਰਕੇ ਭਗਤ ਜੀ ਵਲ ਹੋ ਗਿਆ ਸੀ।

੪. ਭੂਤ ਵਿੰਡ–ਇਹ ਪਿੰਡ ਪੰਜਾਬ ਦੇ ਜ਼ਿਲਾ ਅੰਮ੍ਰਿਤਸਰ ਵਿਚ ਹੈ ਇਹ ਭਗਤ ਜੀ ਦਾ ਪਹਿਲਾ ਟਿਕਾਣਾ ਤੇ ਏਥੇ ਹੀ ਬਹੁਰ ਦਾਸ ਨੂੰ ਮੋਏ ਨੂੰ ਜੀਵਤ ਕੀਤਾ ਸੀ।

੫. ਮਰੜ–ਇਹ ਨਗਰ ਪੰਜਾਬ ਦੇ ਜ਼ਿਲਾ ਗੁਰਦਾਸ ਪੁਰ ਵਿਚ ਹੈ। ਏਥੇ ਵੀ ਭਗਤ ਜੀ ਦੀ ਯਾਦਗਾਰ ਕਾਇਮ ਹੈ।

੬. ਭਟੀ ਵਾਲ ਤੇ ਸਖੋ ਵਾਲ–ਭਟੀ ਵਾਲ ਵਿਚ ਭਗਤ ਜੀ ਦਾ ਸਰੋਵਰ ਤੇ ਖੂਹ ਨਾਮੇਆਣਾ ਦੇ ਨਾਮ ਨਾਲ ਮਸ਼ਹੂਰ ਹੈ ਤੇ ਸਖੋ ਵਾਲ ਇਹ ਘੁਮਾਣ ਦੇ ਪਾਸ ਪਰੇਮੀ ਲਧਾ ਜੀ ਦਾ ਪਿੰਡ ਹੈ।

੭. ਘੁਮਾਣ–ਇਸ ਅਸਥਾਨ ਨੂੰ ਭਗਤ ਜੀਨੇ ਆਪ ਵਸਾਇਆ ਸੀ ਅਖੀਰ ਨੂੰ ਪੰਡਰ ਪੁਰ ਜਾਣ ਲਗੇ ਏਥੋਂ ਹੀ ਗਏ। ਦੇਹੁਰਾ ਏਥੋਂ ਦਾ ਅਸ-ਥਾਨ ਦਾ ਨਾਂ ਹੈ।

੮. ਭਗਤ ਜੀ ਦੀ ਸਮਾਧੀ–ਭਗਤ ਨਾਮਦੇਵ ਜੀ ੮੦ ਸਾਲ ਉਮਰ ਭੋਗਕੇ ਆਪਣੇ ਜਨਮ ਅਸਥਾਨ ਪੰਡਰ ਪੁਰ ਵਿਚ ਸਵਰਗਵਾਸ ਹੋਏ। ਏਥੇ ਹੀ ਮੰਦਰ ਦੇ ਚੜ੍ਹਦੇ ਬੰਨੇ ਆਪ ਜੀ ਦੀ ਸਮਾਧੀ ਹੈ।

ਕਾਂਡ ਛਤਾਲੀਵਾਂ

# ਭਗਤ ਨਾਮਦੇਵ ਜੀ ਦੀ ਗੁਰਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਨਾਮਦੇਵ ਜੀ ਦੀ ਗੁਰਬਾਣੀ ਜਿਸ ਦੇ ਅਰਥ ਗਿਆਨੀ ਖਜ਼ਾਨ ਸਿੰਘ ਤੇ ਗਿਆਨੀ ਨਰੈਣ ਸਿੰਘ ਜੀ ਦੀ ਮਦਦ ਨਾਲ ਕੀਤੇ ਗਏ ਹਨ।

ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ਰਹਾਉ॥

ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਅਰਥ–ਹੇ ਅਕਾਲ ਪੁਰਖ ਤੂੰ ਪਥਰਾਂ ਵਰਗੇ ਕਠੋਰ ਦਿਲ ਪਾਪੀਆਂ ਨੂੰ ਭਵਜਲ ਤੋਂ ਪਾਰ ਕਰ ਦਿਤਾ। ਮੈਂ ਤੇਰਾ ਦਾਸ ਹਰ ਵੇਲੇ ਹੀ ਤੇਰਾ ਨਾਮ ਜਪਦਾ ਹਾਂ ਤੇਰਾ ਸਿਮਰਨ ਕਰਦਾ ਹਾਂ ਭਲਾ ਦਾਸ ਕਿਉਂ ਨਾ ਤਰੇ। ਹੇ ਪ੍ਰਭੂ, ਤੁਸੀਂ ਗਨਕਾ ਤਾਰੀ, ਸੁੰਦਰਤਾ ਤੋਂ ਬਿਨਾਂ ਕੁਬਜਾ ਵੀ ਤਾਰੀ ਤੇ ਬਹੁਤ ਵਡਾ ਹੰਕਾਰੀ ਅਜਾਮਲ ਵੀ ਤਾਰਿਆ ਤੇ ਚਰਨਾਂ ਨੂੰ ਤੀਰ ਮਾਰਨ ਵਾਲੇ ਵੀ ਮੁਕਤੀ ਪ੍ਰਾਪਤ ਕਰ ਗਏ ਇਕ ਤੇਰੀ ਮੇਹਰ ਸਦਕਾ। ਮੈਂ ਉਨਾਂ ਮਹਾਂ ਪੁਰਖਾਂ ਦੇ ਬਲਿਹਾਰ ਜਾਂਦਾ ਹਾਂ ਜਿਹੜੇ ਰਾਮ ਨਾਮ ਦਾ ਜਾਪ ਕਰਦੇ ਹਨ। ਤੁਸੀਂ ਦਾਸੀ ਦਾ ਪੁਤਰ ਬਿਦਰ ਤਾਰਿਆ, ਸਦਾਮਾ ਭਗਤ ਵੀ ਤਾਰਿਆ ਤੇ ਉਗਰ ਸੈਨ ਨੂੰ ਰਾਜ ਦੇ ਦਿਤਾ। ਹੇ ਮੇਰੇ ਪ੍ਰਾਨ ਪਿਆਰੇ ਪ੍ਰਭੂ, ਤੁਸੀਂ ਜਪਹੀਨ, ਤਪਹੀਨ ਤੇ ਕੁਲਹੀਨ ਸਾਰੇ ਹੀ ਤਾਰ ਦਿਤੇ, ਮੇਰਾ ਪ੍ਰਭੂ, ਆਪਣੇ ਨਾਮੇ ਸੇਵਕ ਨੂੰ ਵੀ ਜ਼ਰੂਰ ਤਾਰ ਦੇਵੇਗਾ।

ੴ ਸਤਿਗੁਰ ਪ੍ਰਸਾਦਿ ॥

ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥

ਅਰਥ–ਇਕ ਪ੍ਰਭੂ ਅਨੇਕਾਂ ਹੀ ਰੂਪਾਂ ਵਿਚ ਸਭਨਾਂ ਥਾਵਾਂ ਤੇ ਵਿਆਪਕ ਰਿਹਾ ਹੈ ਜਿਸ ਪਾਸੇ ਦੇਖ ਲਉ ਉਧਰ ਹੀ ਉਸਦੀ ਮਹਿਮਾਂ ਹੀ ਨਜ਼ਰੀ

ਆਉਂਦੀ ਵਿਸਦੀ ਹੈ। ਉਸ ਸ਼ਕਤੀਮਾਨ ਵਾਹਿਗੁਰੂ ਨੂੰ ਮਾਇਆ ਤੇ ਸੁੰਦਰਤਾ ਦੇ ਹੰਕਾਰ ਵਿਚ ਮਨ ਮਤਿਆਂ ਬੰਦਿਆਂ ਵਿਚੋਂ ਵਿਰਲਾ ਹੀ ਪਹਿ-ਚਾਨ ਸਕਦਾ ਹੈ। ਸਭ ਥਾਵਾਂ ਤੇ ਗੋਬਿੰਦ ਹੀ ਗੋਬਿੰਦ ਹੈ ਤੇ ਗੋਬਿੰਦ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਜਿਸ ਤਰਾਂ ਸੂਤ ਦੀ ਡੋਰੀ ਇਕ ਹੁੰਦੀ ਹੈ ਤੇ ਮਣਕੇ (ਮੋਤੀ) ਭਾਵੇਂ ਹਜ਼ਾਰਾਂ ਵੀ ਹੋਣ ਸਭ ਉਸ ਵਿਚ ਪ੍ਰੋਏ ਹੁੰਦੇ ਹਨ। ਜਿਸ ਤਰਾਂ ਪਾਣੀ ਦਾ ਬੁਲਬਲਾ ਉਸ ਤੋਂ ਵਖ ਨਹੀਂ ਹੁੰਦਾ। ਇਸ ਤਰਾਂ ਇਹ ਸੰਸਾਰ ਵਾਹਿਗੁਰੂ ਦੀ ਇਕ ਲੀਲ੍ਹਾ ਹੈ। ਜਿਸ ਤਰਾਂ ਉਸਨੇ ਸੁਫਨੇ ਜਿਹੀਆਂ ਚੀਜਾਂ ਨੂੰ ਸਚੀਆਂ ਮੰਨ ਰਖਿਆ ਹੈ। ਜਿਨ੍ਹਾਂ ਦੀ ਮਤ ਚੰਗੀ ਹੈ ਤੇ ਜਿਨ੍ਹਾਂ ਨੇ ਗੁਰਾਂ ਦਾ ਉਪਦੇਸ਼ ਮੰਨਿਆ ਹੈ ਉਨ੍ਹਾਂਦਾ ਮਨ ਮੰਨ ਗਿਆ ਹੈ। ਨਾਮ ਦੇਵ ਜੀ ਆਖਦੇ ਹਨ ਆਪਣੇ ਹਿਰਦੇ ਵਿਚ ਵਿਚਾਰਕੇ ਵੇਖੋ (ਮਨ ਦੀਆਂ ਅਖਾਂ ਖੋਲ੍ਹਕੇ ਵੇਖੋ) ਉਹ ਪ੍ਰਭੂ ਸਭ ਥਾਂ ਘਟ ਘਟ ਵਿਆਪ ਰਿਹਾ ਹੈ।

ਆਸਾ ॥

ਆਨੀ ਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ ॥
ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥
ਆਨੀ ਲੇ ਫੂਲ ਪਰੋਈ ਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥
ਆਨੀ ਲੇ ਦੂਧੁ ਰੀਧਾਈ ਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਅਰਥ—ਸ੍ਰੀ ਨਾਮਦੇਵ ਜੀ ਠਾਕਰ ਦੀ ਪੂਜਾ ਕਰਨ ਵਾਲੇ ਪ੍ਰੇਮੀਆਂ ਨੂੰ ਸੰਬੋਧਨ ਕਰਕੇ ਆਖਦੇ ਹਨ। ਤੁਸੀਂ ਪਾਣੀ ਦਾ ਘੜਾ ਭਰਕੇ ਠਾਕਰ ਜੀ ਦੇ ਇਸ਼ਨਾਨ ਕਰਾਉਣ ਵਾਸਤੇ ਲਿਆਉਂਦੇ ਹੋ ਕਿ ਪਾਣੀ ਪਵਿਤ੍ਰ ਹੈ, ਜਿਸ ਪਾਣੀ ਵਿਚ ਬਤਾਲੀ ਲਖ ਜੀਵ ਪੈਦਾ ਹੁੰਦੇ ਹਨ ਉਹ ਪਾਣੀ ਪਵਿਤ੍ਰ ਕਿਸ ਤਰਾਂ ਹੋਇਆ ਤੇ ਠਾਕਰ ਪਿਆਰਾ ਇਸ ਨੂੰ ਕੀ ਕਰੇ। ਉਹ ਪਿਆਰਾ ਬੀਠਲ

ਹਰ ਥਾਂ ਵਸ ਰਿਹਾ ਹੈ ਤੇ ਅਨੰਦ ਕਰ ਰਿਹਾ ਹੈ। ਫਿਰ ਤੁਸੀਂ ਫੁਲ ਲਿਆ-ਉਂਦੇ ਹੋ ਠਾਕਰ ਪਿਆਰੇ ਦੀ ਪੂਜਾ ਕਰਨ ਵਾਸਤੇ ਪਰ ਉਹ ਫੁਲ ਤੇ ਪਹਿਲਾਂ ਭਉਰਿਆਂ ਨੇ ਸੁੰਘਕੇ ਜੂਠੇ ਕਰ ਦਿਤੇ ਹਨ ਉਹ ਜੂਠੇ ਫੁਲ ਠਾਕਰ ਜੀ ਦੇ ਕਿਸ ਕੰਮ। ਤੁਸੀਂ ਦੁਧ ਲਿਆਉਂਦੇ ਹੋ ਤੇ ਖੀਰ ਬਣਾਉਂਦੇ ਹੋ ਠਾਕਰ ਪਿਆਰੇ ਦੇ ਭੋਗ ਲਗਾਉਣ ਲਈ ਪਰ ਜਿਹੜਾ ਦੁਧ ਪਹਿਲਾਂ ਵਛੇ ਨੇ ਚੁੰਘ ਲਿਆ ਹੈ ਉਹ ਸੁਚਾ ਨਹੀਂ ਰਿਹਾ ਉਸ ਨੂੰ ਠਾਕਰ ਪਿਆਰਾ ਕਿਸ ਤਰਾਂ ਭੋਗ ਲਾਵੇ। ਏਥੇ ਵੀ ਬੀਠਲ (ਵਾਹਿਗੁਰੂ) ਹੈ ਉਥੇ ਵੀ ਬੀਠਲ ਵਸਦਾ ਹੈ ਉਸ ਬਿਨਾਂ ਕੋਈ ਥਾਂ ਨਹੀਂ। ਨਾਮਦੇਵ ਉਸਨੂੰ ਪ੍ਰਨਾਮ ਕਰਦਾ ਹੈ। ਜੋ ਹਰ ਥਾਂ ਸਮਾ ਰਿਹਾ ਹੈ।

ਆਸਾ ॥

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥
ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥
ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥
ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥
ਭਗਤਿ ਕਰਉ ਹਰਿ ਕੇ ਗੁਨ ਗਾਵਉ ॥
ਆਠ ਪਹਰ ਅਪਨਾ ਖਸਮੁ ਧਿਆਵਉ ॥੩॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥

ਅਰਥ—ਨਾਮਦੇਵ ਜੀ ਕਹਿੰਦੇ ਹਨ ਹੇ ਰੱਬ ਦੇ ਪਿਆਰਿਓ, ਸਮਝ ਲਵੋ ਕਿ ਇਹ ਜਿਹੜਾ ਮਨ ਹੈ ਇਹ ਇਕ ਕਪੜਾ ਮਿਨਣ ਵਾਲਾ ਗਜ਼ ਹੈ ਤੇ ਜ਼ਬਾਨ ਇਕ ਕੈਂਚੀ ਹੈ। ਸਿਮਰਨ ਕਰਕੇ ਉਸ ਜਮਾਂ ਦੀ ਫਾਂਸੀ ਨੂੰ ਨਾਪ ਨਾਪ ਕੇ ਕਟਣਾ ਹੈ। ਇਹ ਜਾਤ ਪਾਤ ਜਿਹੜੇ ਏਥੇ ਸਵਾਰਥੀ ਲੋਕਾਂ ਨੇ ਬਣਾਈ ਹੈ ਅਗੇ ਜਾਕੇ ਇਸਨੂੰ ਕੋਈ ਨਹੀਂ ਪੁਛਦਾ। ਅਗੇ ਦਰਗਾਹ ਵਿਚ ਜਾਕੇ ਸਿਰਫ ਰਾਮ ਦਾ ਨਾਮ ਹੀ ਕੰਮ ਆਉਂਦਾ ਹੈ ਤੁਸੀਂ ਦਿਨੇ ਰਾਤ ਰਾਮ ਨਾਮ ਦਾ ਸਿਮਰਨ ਕਰੋ। ਬੇਸ਼ਕ ਕੋਈ ਵੀ ਕੰਮ ਕਰ ਰਹੇ ਹੋ ਕਪੜੇ ਰੰਗ

ਰਹੇ ਜਾਂ ਸੀਂ ਰਹੇ ਹੋ ਪਰ ਉਸ ਪ੍ਰਭੂ ਦੇ ਨਾਮ ਤੋਂ ਬਗੈਰ ਇਕ ਘੜੀ ਵੀ ਨਾ ਜੀਵੇ ਹਰ ਵੇਲੇ ਕੰਮ ਕਰਦੇ ਵੇਲੇ ਵੀ ਰਾਮ ਦਾ ਨਾਮ ਜਪੀ ਜਾਵੇ। ਉਸ ਹਰੀ (ਵਾਹਿਗੁਰੂ) ਦੀ ਭਗਤੀ ਕਰੋ ਉਸਦੇ ਗੁਣ ਗਾਵੋ । ਅਠੇ ਪਹਿਰ ਹੀ ਆਪਣੇ ਮਾਲਕ ਨੂੰ ਧਿਆਉਂਦੇ ਰਹੋ। ਸੋਨੇ ਚਾਂਦੀ ਦੀਆਂ ਹਰ ਇਕ ਵਸਤੂਆਂ ਛਡਕੇ ਨਾਮਦੇਵ ਜੀ ਦਾ ਚਿਤ ਉਸ ਹਰੀ ਵਲ ਲਗਾ ਹੈ।

ਆਸਾ ॥

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥
ਸਿੰਘ ਚ ਭੋਜਨੁ ਜੋ ਨਰੁ ਜਾਨੈ ॥
ਐਸੇ ਹੀ ਠਗ ਦੇਉ ਬਖਾਨੈ ॥੨॥
ਨਾਮੇ ਕੇ ਸੁਆਮੀ ਲਾਹਿਲੇ ਝਗਰਾ ॥
ਰਾਮ ਰਸਾਇਨ ਪੀਓ ਰੇ ਦਗਰਾ ॥੩॥੪॥

ਅਰਥ—ਸਪ ਆਪਣੀ ਕੁੰਜ ਛਡ ਦਿੰਦਾ ਹੈ ਪਰ ਜ਼ਹਿਰ ਨਹੀਂ ਛਡਦਾ ਨਾਮਦੇਵ ਜੀ ਕਹਿੰਦੇ ਹਨ ਕਿ ਪਾਖੰਡੀ ਸਾਧ ਜਿਵੇਂ ਇਕ ਬਗਲਾ ਅਖਾਂ ਮੀਟਕੇ ਪਾਣੀ ਕਿਨਾਰੇ ਖੜਾ ਹੈ ਪਰ ਉਸ ਦਾ ਮਨ ਸ਼ੁਧ ਨਹੀਂ ਉਸ ਤਰਾਂ ਹੀ ਜੇਕਰ ਆਪਣਾ ਹਿਰਦਾ ਸਾਫ ਨਹੀਂ ਤਾਂ ਲੋਕ ਵਿਖਾਵੇ ਲਈ ਨਾਮ ਜਪਣ ਦਾ ਕੋਈ ਫਾਇਦਾ ਨਹੀਂ। ਜਿਹੜਾ ਆਦਮੀ ਸ਼ੇਰਾਂ ਵਾਂਗ ਜੀਵ ਮਾਰ ਕੇ ਖਾਣ ਜਾਣਦਾ ਹੈ ਉਹ ਉਸੇ ਤਰਾਂ ਹੀ ਠਗਾਂ ਦਾ ਗੁਰੂ ਕਿਹਾ ਜਾਂਦਾ ਹੈ। ਨਾਮਦੇਵ ਜੀ ਆਖਦੇ ਹਨ ਕਿ ਮੇਰੇ ਸਵਾਮੀ ਨੇ ਇਹ ਸਾਰੇ ਹੀ ਝਗੜੇ ਮੇਰੇ ਗਲੋਂ ਲਾਹ ਦਿਤੇ ਹਨ। ਹੇ ਪਾਖੰਡੀ ਭਗਤੋ ਤੁਸੀਂ ਵੀ ਇਹ ਸਾਰੇ ਪਖੰਡ ਤਿਆਗ ਕੇ ਵਾਹਿਗੁਰੂ ਦਾ ਅੰਮ੍ਰਿਤ ਰਸ ਪੀਓ (ਨਾਮ ਬਾਣੀ ਦਾ ਸਿਮਰਨ ਕਰੋ) ਇਹ ਹੀ ਇਕ ਅੱਛਾ ਰਸਤਾ ਹੈ ਜੋ ਪ੍ਰਭੂ ਨੂੰ ਮਿਲਾਉਂਦਾ ਹੈ।

ਆਸਾ ॥

ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥
ਕੈਸੇ ਮਨਾ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥

ਝੂਠੀ ਮਾਇਆ ਦੇਖਿਕੈ ਭੂਲਾ ਰੇ ਮਨਾ ॥੧॥ਰਹਾਉ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥

**ਅਰਥ–ਨਾਮਦੇਵ ਜੀ ਕਹਿੰਦੇ ਹਨ ਕਿ ਜਿਹੜੇ ਵਾਹਿਗੁਰੂ ਨੂੰ ਜਾਨਣਗੇ ਧਿਆਉਣਗੇ ਉਹ ਇਸ ਆਸਾ ਰੂਪ ਸੰਸਾਰ ਵਿਚ ਨਾ ਭੌਣਗੇ। ਉਨ੍ਹਾਂ ਨੂੰ ਦੁਨੀਆਂ ਦੇ ਕਿਸੇ ਵੀ ਪਦਾਰਥ ਦੀ ਆਸ ਨਹੀਂ ਹੁੰਦੀ ਕਿਉਂਕਿ ਉਹ ਵਾਹਿਗੁਰੂ ਨੂੰ ਯਾਦ ਕਰਦੇ ਹਨ ਤੇ ਉਹ ਉਨ੍ਹਾਂ ਦੇ ਮਨ ਤੇ ਕਿਸੇ ਕਿਸਮ ਦੀ ਚਿੰਤਾ ਨਹੀਂ ਰਹਿਣ ਦੇਂਦਾ। ਇਹ ਸੰਸਾਰ ਇਕ ਵਿਸ਼ੇ ਰੂਪ ਜਲ ਨਾਲ ਭਰਿਆ ਪਿਆ ਹੈ ਇਕ ਸਮੁੰਦਰ ਵਾਂਗ, ਤੂੰ ਇਸ ਵਿਚੋਂ ਕਿਸ ਤਰਾਂ ਤਰਕੇ ਪਾਰ ਲੰਘੇਗਾ। ਜਦੋਂ ਕਿ ਤੂੰ ਝੂਠੀ ਮਾਇਆ ਵੇਖਕੇ ਭੁਲ ਗਿਆ ਹੈਂ। ਨਾਮਦੇਵ ਜੀ ਕਹਿੰਦੇ ਹਨ ਕਿ ਮੈਨੂੰ ਇਕ ਛੀਪੇ ਦੇ ਘਰ ਜਨਮ ਦਿਤਾ ਹੈ ਪਰ ਨਾਲ ਹੀ ਮੈਨੂੰ ਗੁਰਾਂ ਦਾ ਉਪਦੇਸ਼ ਦੇ ਦਿਤਾ ਹੈ ਸੰਤਾਂ ਦੀ ਕਿਰਪਾ ਸਦਕਾ ਨਾਮੇ ਨੂੰ ਵਾਹਿਗੁਰੂ ਮਿਲ ਗਿਆ ਹੈ।**

ਗੂਜਰੀ ਸ੍ਰੀ ਨਾਮ ਦੇਵ ਜੀ ਕੇ ਪਦੇ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥
ਜੌ ਰਾਜੁ ਦੇਹਿ ਤ ਕਵਨ ਬਡਾਈ ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ਰਹਾਉ॥
ਸਭ ਤੈ ਉਪਾਈ ਭਰਮ ਭੁਲਾਈ ॥
ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥
ਸਤਿਗੁਰੁ ਮਿਲੈ ਤ ਸਹਸਾ ਜਾਈ ॥
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥
ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮ ਦੇਉ ਹਮ ਹਰਿ ਕੀ ਸੇਵਾ ॥੪॥੧॥

**ਅਰਥ–ਹੇ ਪ੍ਰਭੂ, ਜੇਕਰ ਤੂੰ ਰਾਜ ਦੇ ਦੇਵੇਂ ਤਦਵੀ ਕੋਈ ਵਡਿਆਈ ਨਹੀਂ ਤੇ ਜੇਕਰ ਤੂੰ ਭੀਖ ਵੀ ਮੰਗਵਾ ਲਵੇਂ ਤਦ ਕੁਝ ਘਟ ਨਹੀਂ ਚਲਿਆ।**

ਹੇ ਮੇਰੇ ਮਨ ਤੂੰ ਉਸ ਅਕਾਲ ਪੁਰਖ ਨੂੰ ਯਾਦ ਕਰ (ਸਿਮਰਨ ਕਰ) ਤੇਰਾ ਘੜੀ ਮੁੜੀ (ਵਾਰ ਵਾਰ) ਦਾ ਇਸ ਦੁਨੀਆਂ ਤੋਂ ਆਉਣਾ ਮੁਕ ਜਾਵੇ। ਹੇ ਵਾਹਿਗੁਰੂ ! ਤੂੰ ਇਹ ਸਾਰੀ ਸ੍ਰਿਸ਼ਟੀ ਸਾਜੀ ਹੈ ਪਰ ਉਸਦੇ ਲੋਕ ਭਰਮ ਵਿਚ ਭੁਲੇ ਫਿਰਦੇ ਹਨ ਤੇਰੀ ਪੂਜਾ ਛਡਕੇ ਹੋਰ ਵਸਤੂਆਂ ਦੀ ਪੂਜਾ ਕਰਨ ਲਗੇ ਹੋਏ ਹਨ। ਜਿਸ ਨੂੰ ਤੂੰ ਇਸ ਬਾਰੇ ਸਭ ਕੁਝ ਦਸ ਦੇਂਦਾ ਹੈਂ ਉਸ ਨੂੰ ਪਤਾ ਲਗ ਜਾਂਦਾ ਹੈ। ਜਿਸ ਨੂੰ ਪੂਰਨ ਸਤਿਗੁਰ ਦਾ ਮੇਲ ਹੋ ਜਾਵੇ ਉਸਦੇ ਮਨ ਦੇ ਸਾਰੇ ਸੰਸੇ ਦੂਰ ਹੋ ਜਾਂਦੇ ਹਨ। ਨਾਮਦੇਵ ਜੀ ਪੁਜਾਰੀਆਂ ਬਾਰੇ ਦਸਦੇ ਹਨ ਕਿ ਉਹ ਲੋਕਾਂ ਨੂੰ ਇਕ ਪਥਰ ਨੂੰ ਪੂਜਣ ਬਾਰੇ ਕਹਿੰਦੇ ਹਨ ਜਦੋਂ ਕਿ ਇਕ ਉਹੋ ਜਿਹਾ ਹੀ ਪਥਰ ਸੜਕ ਤੇ ਪਿਆ ਹੈ ਤੇ ਲੋਕ ਉਸ ਨਾਲ ਪੈਰ ਘਸਾਕੇ ਜਾਂਦੇ ਹਨ ਜੇਕਰ ਮੰਦਰ ਵਿਚ ਰਖਿਆ ਪਥਰ ਦੇਵਤਾ ਹੈ ਤਾਂ ਸੜਕ ਵਾਲਾ ਵੀ ਦੇਵਤਾ ਹੀ ਮੰਨਣਾ ਚਾਹੀਦਾ ਹੈ। ਨਾਮਦੇਵ ਜੀ ਆਖਦੇ ਹਨ ਕਿ ਮੈਂ ਸਿਰਫ ਆਪਣੇ ਪ੍ਰਭੂ ਦੀ ਹੀ ਪੂਜਾ ਕਰਦਾ ਹਾਂ।

ਰਾਗ ਗੂਜਰੀ ਘਰੁ ੧ ॥

ਮਲੈ ਨ ਲਾਛੈ ਪਾਰਮਲੋ ਪਰਮ ਲੀਓ ਬੈਠੋਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥੧॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲ ਰੀ ਬਾਈ ॥੧॥ਰਹਾਉ॥
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥੨॥

ਅਰਥ—ਜਿਸ ਈਸ਼ਵਰ ਵਿਚ, ਮੈਲ ਦਾ ਕੋਈ ਦਾਗ ਨਹੀਂ, ਉਹ (ਬੇਦਾਗ) ਮੈਲ ਤੋਂ ਬਗੈਰ ਸੁਗੰਧੀ ਵਾਲਾ ਹਰ ਇਕ ਚੀਜ਼ਅਰਥਾਤ ਹਰ ਥਾਂ ਵਿਆਪਕ ਹੈ; ਉਸ ਪ੍ਰਭੂ ਨੇ ਕਿਸੇ ਨੂੰ ਆਉਂਦਿਆਂ ਨਹੀਂ ਵੇਖਿਆਤਾਂ ਫਿਰ ਉਸ ਨੂੰ ਕੌਣ ਜਾਣ ਸਕੇ। ਉਸ ਨੂੰ ਕੌਣ ਕਹੇ ਕਿ ਇਹ ਪ੍ਰਭੂ ਹੈ ਤੇ ਉਹ ਕਿਸ ਤਰ੍ਹਾਂ ਬੁਝਿਆ ਜਾਵੇ। ਜਿਸ ਤਰਾਂ ਅਸਮਾਨ ਵਿਚ ਪੰਛੀ ਦਾ ਰਸਤਾ ਮਲੂਮ ਨਹੀਂ ਹੁੰਦਾ ਅਤੇ ਜਿਸ ਤਰਾਂ ਪਾਣੀ ਵਿਚ ਮਛਲੀ ਦਾ

ਰਮਤਾ ਨਹੀਂ ਦਿਖਾਈ ਦਿੰਦਾ। ਇਸ ਤਰਾਂ ਹੀ ਉਹ ਸਚਾ ਵਾਹਿਗੁਰੂ ਹੈ ਜਿਵੇਂ ਅਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਰੂਪ ਘੜਾ ਪਾਣੀ ਦਾ ਭਰਿਆ ਹੋਇਆ ਇਕ ਖਿਆਲ ਹੀ ਖਿਆਲ ਹੈ ਇਸੇ ਤਰਾਂ ਹੀ ਇਹ ਸੰਸਾਰ ਮਿਥਿਆ ਹੈ।

ਨਾਮਦੇਵ ਜੀ ਆਖਦੇ ਹਨ ਕਿ ਮੇਰਾ ਪਿਆਰਾ ਬੀਠਲ ਜਿਸ ਵਿਚ ਤਿੰਨੇ ਹੀ ਦ੍ਰਿਸ਼ਟਾਂਤ ਅਰਪਨ ਕੀਤੇ ਹਨ ਉਸਨੂੰ ਕਿਸੇ ਨਹੀਂ ਦੇਖਿਆ ਇਸ ਮਿਥੇ ਹੋਏ ਸੰਸਾਰ ਵਿਚ ਪਾਲਨਾ, ਉਤਪਤੀ ਤੇ ਮਾਰਨਾ ਤਿੰਨੇ ਹੀ ਗਲਾਂ ਵਾਪਰੀਆਂ ਹਨ।

ਰਾਗੁ ਸੋਰਠਿ ਬਾਣੀ ਭਗਤ ਨਾਮ ਦੇ ਜੀ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿ ਲੇ ਦੇਵਾ ॥੧॥ਰਹਾਉ॥
ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥

ਅਰਥ—ਜਦੋਂ ਵੀ ਵਾਹਿਗੁਰੂ (ਈਸ਼ਵਰ) ਨੂੰ ਵੇਖਾਂ ਤਦੋਂ ਹੀ ਉਸਦੀ ਉਸਤਤ ਗਾਵਾਂ। ਉਸਦੀ ਉਸਤਤ ਦੇ ਗੀਤ ਗਾਕੇ ਆਪਣੇ ਮਨ ਨੂੰ ਧੀਰਜ ਪਾਵਾਂ। ਜਦੋਂ ਮੇਰੇ ਸਚੇ ਸਤਗੁਰੂ (ਪ੍ਰਭੂ) ਦਾ ਮੇਲ ਮੇਰੇ ਨਾਲ ਹੋਇਆ ਤਾਂ ਉਸਦਾ ਸਚਾ ਉਪਦੇਸ਼ ਆਪਣੇ ਹਿਰਦੇ ਵਿਚ ਵਸਾਇਆ। ਜਦੋਂ ਵੀ ਉਸਦਾ ਖੁਸ਼ੀਆਂ ਭਰਿਆ ਰੂਪ ਮੈਨੂੰ ਦਿਸਦਾ ਹੈ ਮੈਂ ਉਸ ਵੇਲੇ ਹੀ ਉਸਦੀ ਉਸਤਤ ਦੇ ਗੀਤ ਗਾਉਂਦਾ ਤੇ ਨਾਦ ਵਜਾਉਂਦਾ ਹਾਂ। ਉਸ ਪ੍ਰਭੂ ਦੀ ਜੋਤ ਹਰ ਥਾਂ ਸਮਾਈ ਹੋਈ ਹੈ ਮੈਨੂੰ ਇਹ ਸਭ ਪਤਾ ਗੁਰਾਂ ਦੀ ਕਿਰਪਾ ਕਰਕੇ ਹੀ ਲਗਾ ਹੈ। ਇਹ ਸਰੀਰ ਰੂਪ ਕੋਠੜੀ ਜੋ ਹਿਰਦਾ ਰੂਪ ਕਮਲ ਹੈ ਉਸ ਵਿਚ ਚੇਤਨ ਕਲਾ ਰੂਪ ਬਿਜਲੀ ਚਮਕਦੀ ਹੈ। ਉਹ ਸਚਾ ਵਾਹਿਗੁਰੂ ਦੂਰ ਨਹੀਂ ਨੇੜੇ

ਹੀ ਹੈ ਤੇ ਹਰ ਇਕ ਆਤਮਾ ਵਿਚ ਭਰਪੂਰ ਅਰਥਾਤ ਚੰਗੀ ਤਰ੍ਹਾਂ ਵਸ ਰਿਹਾ ਹੈ। ਜਿਥੇ ਇਹ ਰਸ ਗਿਆਨ ਦਾ ਸੂਰਜ ਚਮਕਦਾ ਹੈ, ਉਥੇ ਹੋਰ ਸਭ ਦੀਵੇ (ਅੰਧ ਗਿਆਨ) ਬੁਝ ਜਾਂਦੇ ਹਨ। ਮੈਨੂੰ ਇਹ ਸਭ ਕੁਝ ਗੁਰਾਂ ਦੀ ਕ੍ਰਿਪਾ ਕਰਕੇ ਹੀ ਗਿਆਨ ਹੋਇਆ ਹੈ ਤੇ ਨਾਮਦੇਵ ਆਪਣੇ ਵਾਹਿਗੁਰੂ ਵਿਚ ਸਮਾਇਆ ਹੋਇਆ ਹੈ।

ਘਰੁ ੪ ਸੋਰਠਿ ॥

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋਪਹਿ ਦੁਗਣੀ ਮਜੂਰੀ ਦੈਹਉ ਮੋਕਉ ਬੇਢੀ ਦੇਹੁ ਬਤਾਈ ਹੋ ॥੧॥
ਰੀ ਬਾਈ ਬੇਢੀ ਦੇਨੁ ਨ ਜਾਈ ॥
ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ਰਹਾਉ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

ਅਰਥ–(ਭਗਤ ਨਾਮਦੇਵ ਜੀ ਦੇ ਘਰ ਨੂੰ ਅਗ ਲਗ ਗਈ ਤੇ ਭਗਤ ਜੀ ਨੇ ਆਪਣਾ ਡੇਰਾ ਬੀਠਲ ਜੀ ਦੇ ਮੰਦਰ ਜਾ ਲਾਇਆ ਤੇ ਪ੍ਰਭੂ ਜੀ ਨੇ ਆਪਣੇ ਭਗਤ ਵਾਸਤੇ ਇਕ ਬਹੁਤ ਵਧੀਆ ਛੰਨ ਬਣਵਾ ਦਿਤੀ ਜਿਸ ਨੂੰ ਬਣਦਿਆਂ ਕਿਸੇ ਨਹੀਂ ਸੀ ਵੇਖਿਆ ਉਹ ਤੇ ਸਾਰੀ ਭਗਵਾਨ ਦੀ ਲੀਲ੍ਹਾ ਸੀ ਉਸ ਛੰਨ ਨੂੰ ਵੇਖਕੇ ਲਾਗਲੀ ਗਵਾਂਢਣ ਭਗਤ ਜੀ ਨੂੰ ਕਹਿੰਦੀ ਹੈ)।

ਭਗਤ ਨਾਮਦੇਵ ਜੀ ਦੀ ਪੜੋਸਨ ਪੁਛਣ ਲਗੀ ਹੇ ਨਾਮਾ ਤੂੰ ਇਹ ਛੰਨ ਕਿਸ ਪਾਸੋਂ ਬਣਵਾਈ ਹੈ। ਮੈਂ ਉਸ ਕਾਰੀਗਰ ਨੂੰ ਤੇਰੇ ਨਾਲੋਂ ਦੁਗਣੀ ਮਜ਼ਦੂਰੀ ਦੇ ਦੇਵਾਂਗੀ ਤੂੰ ਮੈਨੂੰ ਇਹ ਦਸ ਦੇ ਕਿ ਉਹ ਕਿਹੜਾ ਕਾਰੀਗਰ ਹੈ। (ਨਾਮਦੇਵ ਜੀ ਕਹਿਣ ਲਗੇ) ਹੇ ਬੀਬੀ ਭੈਣਾਂ ਉਹ ਕਾਰੀਗਰ ਦਸਿਆ ਨਹੀਂ ਜਾਂਦਾ ਉਹ ਕਾਰੀਗਰ ਹਰ ਥਾਂ ਤੇ ਹਰ ਇਕ ਦਿਲ ਅੰਦਰ ਸਮਾ ਰਿਹਾ

ਹੈ। ਉਹ ਕਾਰੀਗਰ ਸਾਡੇ ਸਾਰੇ ਪ੍ਰਾਨਾਂ ਦਾ ਸਹਾਰਾ ਹੈ। ਉਹ ਹੋਰ ਕੋਈ ਮਜ਼ਦੂਰੀ ਅਰਥਾਤ ਪੈਸੇ ਨਹੀਂ ਲੈਂਦਾ, ਉਹ ਪਰੇਮ ਦੀ ਮਜ਼ਦੂਰੀ ਮੰਗਦਾ ਹੈ ਜੇਕਰ ਉਸ ਕੋਲੋਂ ਕੋਈ ਛੰਨ ਬਣਵਾਵੇ ਤੇ। ਜਿਹੜਾ ਆਦਮੀ ਲੋਕਾਂ ਤੇ ਸੰਸਾਰ ਦੇ ਝੂਠਿਆਂ ਧੰਦਿਆਂ ਨਾਲੋਂ ਮੋਹ ਤੋੜ ਲਵੇ ਉਸਨੂੰ ਉਹ ਕਾਰੀਗਰ ਆਪ ਹੀ ਮਿਲ ਜਾਂਦਾ ਹੈ। ਐਸਾ ਕਾਰੀਗਰ ਕਥਨ ਨਹੀਂ ਕੀਤਾ ਜਾਂਦਾ ਉਹ ਹਰ ਥਾਂ ਵਿਆਪਕ ਹੈ। ਜਿਸ ਤਰਾਂ ਇਕ ਗੂੰਗੇ ਨੇ ਅੰਮ੍ਰਿਤ ਰੂਪੀ ਸਵਾਦ ਚਖਕੇ ਲੋਕਾਂ ਨੂੰ ਦਸ ਨਹੀਂ ਸਕਦਾ ਕਿ ਇਸਦਾ ਕੀ ਸਵਾਦ ਹੈ। ਉਸ ਕਾਰੀਗਰ ਦੇ ਗੁਣ ਇਹ ਹਨ ਕਿ ਉਸਨੇ ਸੰਸਾਰ ਸਮੁੰਦਰ ਨੂੰ ਬੰਨ੍ਹਕੇ ਰਖਿਆ ਹੈ ਚੰਦ, ਸੂਰਜ, ਧ੍ਰੂ ਜਿਹੇ ਤਾਰਿਆਂ ਨੂੰ ਜਗਤ ਦੇ ਸੁਖ ਵਾਸਤੇ ਅਕਾਸ਼ ਵਿਚ ਟਿਕਾ ਰਖਿਆ ਹੈ। ਨਾਮਦੇਵ ਜੀ ਆਖਦੇ ਹਨ ਕਿ ਉਸ ਸਵਾਮੀ ਨੇ ਵਿਛੜੀ ਸੀਤਾ ਨੂੰ ਰਾਮ ਚੰਦਰ ਜੀ ਨਾਲ ਮਿਲਾ ਦਿਤਾ ਤੇ ਭਭੀਖਣ ਨੂੰ ਲੰਕਾ ਦਾ ਰਾਜ ਦਿਵਾ ਦਿਤਾ ਉਸੇ ਤਰ੍ਹਾਂ ਹੀ ਉਸ ਪਿਆਰੇ (ਕਾਰੀਗਰ) ਨੇ ਮੇਰੇ ਤੇ ਮੇਹਰ ਕੀਤੀ ਹੈ।

ਸੋਰਠਿ ਘਰੁ ੩ ॥

ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥
ਮੋਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ਰਹਾਉ॥
ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥
ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥

ਅਰਥ–ਜਿਸ ਤਰਾਂ ਕੋਈ ਆਖੇ ਕਿ ਬਿਨਾਂ ਮੜ੍ਹੇ ਤੋਂ ਹੀ ਢੋਲ ਵਜ ਰਿਹਾ ਹੈ ਤੇ ਬਦਲਾਂ ਤੋਂ ਬਿਨਾਂ ਹੀ ਮੀਂਹ ਪੈ ਰਿਹਾ ਹੈ ਸਾਵਣ ਦੇ ਮਹੀਨੇ ਤੋਂ ਬਿਨਾਂ ਹੀ ਘਨਘੋਰ ਘਟਾਵਾਂ ਗਜਦੀਆਂ ਹਨ। ਇਹ ਸਭ ਝੂਠ ਹੈ ਜੇਕਰ ਇਹ ਸਾਰੇ ਹੀ ਤਤਾਂ ਤੇ ਕੋਈ ਵੀਚਾਰ ਕਰੇ ਤਾਂ ਉਸ ਨੂੰ ਇਹ ਸੰਸਾਰ ਇਕ ਮਿਥਿਆ ਹੀ ਨਜ਼ਰ ਆਵੇਗਾ। ਮੈਨੂੰ ਮੇਰਾ ਪਿਆਰਾ ਮਿਲ ਗਿਆ ਹੈ ਜਿਸ

ਕਰਕੇ ਇਹ ਮੇਰੀ ਦੇਹੀ (ਸਰੀਰ) ਸਫਲ ਹੋ ਗਈ ਹੈ ਜਿਸ ਤਰਾਂ ਲੋਹਾ ਪਾਰਸ ਨਾਲ ਲਗਕੇ ਸੋਨਾ ਹੋ ਜਾਂਦਾ ਹੈ ਜਿਵੇਂ ਰਤਨ ਧਾਗੇ ਵਿਚ ਪਰੋਕੇ ਇਕ ਲੜੀ ਤਿਆਰ ਹੋ ਜਾਂਦੀ ਹੈ, ਇਸ ਤਰਾਂ ਗੁਰਾਂ ਨਾਲ ਮਿਲਕੇ ਮੈਂ ਸ਼ੁਧ ਹੋ ਗਿਆ ਹਾਂ ਜਦੋਂ ਆਪਣੇ ਆਪ ਵਿਚ ਚਾਨਣ ਹੋਇਆ ਤੇ ਹੋਰ ਸਭ ਭਰਮ ਦੂਰ ਹੋ ਗਏ। ਗੁਰਾਂ ਪਾਸੋਂ ਪੁਛਿਆ ਤਾਂ ਮਨ ਭਰੋਸੇ ਵਾਲਾ ਹੋ ਗਿਆ। ਜਿਸਤਰਾਂ ਪਾਣੀ ਵਿਚ ਪਾਣੀ ਮਿਲਕੇ ਇਕ ਹੋ ਜਾਂਦਾ ਹੈ ਇਸਤਰਾਂ ਘੜੇ ਦਾ ਪਾਣੀ ਜ਼ਿਆਦਾ ਪਾਣੀ ਵਿਚ ਮਿਲਕੇ ਇਕ ਹੋ ਜਾਂਦਾ ਹੈ ਇਸ ਤਰਾਂ ਮੈਂ ਵੀ ਆਪਣੇ ਭਗਵਾਨ ਨੂੰ ਸਾਰੇ ਸੰਸਾਰ ਵਿਚ ਇਕ ਕਰਕੇ ਜਾਣਿਆ ਹੈ।

ਗੁਰਾਂ ਨੇ ਮੈਨੂੰ ਆਪਣਾ ਚੇਲਾ ਬਣਾ ਲਿਆ ਹੈ ਅਰਥਾਤ ਨਾਮਦੇਵ ਨੂੰ ਗੁਰਾਂ ਨੇ ਮੰਨ ਲਿਆ ਹੈ ਤੇ ਮੈਂ ਉਸ ਹਰ ਥਾਂ ਵਿਆਪਕ ਵਾਹਿਗੁਰੂ ਨੂੰ ਪਛਾਣ ਲਿਆ ਹੈ।

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਗਹਰੀ ਕਰਿਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ਰਹਾਉ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ ॥੨॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰਿ ਨਾਮਦੇਉ ਹਰਿ ਗੁਨ ਗਾਏ ॥੪॥੧॥

ਅਰਥ–ਬਹੁਤ ਡੂੰਘੀਆਂ ਨੀਂਹਾਂ ਪੁਟਕੇ ਉਪਰ ਮਹਿਲ ਉਸਾਰਨ ਦੀ ਤਿਆਰੀ ਕੀਤੀ ਜਾ ਰਹੀ ਹੈ ਕਿ ਇਹ ਬਹੁਤ ਪਕਾ ਜ਼ਿਆਦਾ ਚਿਰ ਰਹਿਣ ਵਾਲਾ ਬਣ ਜਾਵੇ ਪਰ ਆਪਣਾ ਪਤਾ ਨਹੀਂ ਕਿ ਕਦੋਂ ਸਵਾਸ ਖਤਮ ਹੋ ਜਾਣੇ ਹਨ ਤੇ ਇਸ ਸੰਸਾਰ ਤੋਂ ਕੂਚ ਕਰ ਜਾਣਾ ਹੈ। ਰਿਖੀ ਮਾਰਕੰਡਾ ਜਿਸ

ਦੀ ਲਖਾਂ ਵਰ੍ਹਿਆਂ ਦੀ ਉਮਰ ਸੀ ਉਸਨੇ ਆਪਣੇ ਵਾਸਤੇ ਕੋਈ ਝੌਂਪੜੀ ਵੀ ਨਾ ਬਣਾਈ, ਪਰ ਇਕ ਕਖਾਂ ਕਾਨਿਆਂ ਦਾ ਤੁਲ੍ਹਾ ਹੀ ਬਣਾਇਆ ਉਸ ਥਲੇ ਹੀ ਉਮਰ ਬਤਾਈ। ਭਗਵਾਨ ਬਿਨਾਂ ਮੇਰਾ ਹੋਰ ਕੋਈ ਹਮੈਤੀ (ਸਨੇਹੀ) ਨਹੀਂ। ਏਨਾ ਮਾਣ ਇਸ ਦੇਹੀ ਦਾ ਕਾਹਦੇ ਵਾਸਤੇ ਕਰਦੇ ਹੋ, ਹੇ ਬੰਦੇ, ਇਸ ਝੂਠੀ ਦੇਹੀ ਨੇ ਇਸ ਸੰਸਾਰ ਤੋਂ ਕੂਚ ਕਰ ਜਾਣਾ ਹੈ ਪਤਾ ਨਹੀਂ ਇਹ ਸਵਾਸਾਂ ਦੀ ਲੜੀ ਕਦੋਂ ਟੁਟ ਜਾਣੀ ਹੈ। ਕੈਰੋਂ ਜਿਹੜੇ ਕਿ ਮਾਣ ਵਿਚ ਮਤੇ ਮੇਰੀ ਮੇਰੀ ਹੀ ਕਰਦੇ ਸਨ ਦਰਜੋਧਨ ਦੇ ਭਾਈ ਜਿਹੜੇ ਕਿਸੇ ਨੂੰ ਕੁਝ ਸਮਝਦੇ ਹੀ ਨਹੀਂ ਸਨ ਉਨ੍ਹਾਂ ਦਾ ਅਖੀਰ ਤੇ ਇਹ ਹਾਲ ਹੋਇਆ ਕਿ ਗਿਰਝਾਂ ਵੀ ਉਨ੍ਹਾਂ ਦੀਆਂ ਦੇਹਾਂ ਨੂੰ ਨਾ ਖਾਧਾ। ਰਾਵਣ ਜਿਹੜਾ ਉਸ ਵੇਲੇ ਸਭ ਤੋਂ ਵਿਦਵਾਨ ਸੀ ਤੇ ਸੋਨੇ ਦੀ ਲੰਕਾ ਉਹਦੇ ਅਧਿਕਾਰ ਥਲੇ ਸੀ। ਜਦੋਂ ਉਸਨੇ ਮਾੜੇ ਕਰਮ ਕੀਤੇ ਉਸਦਾ ਸਭ ਰਾਜ ਭਾਗ ਹਾਥੀ, ਸੋਨੇ ਦੀ ਲੰਕਾ ਸਭ ਪਲਾਂ ਵਿਚ ਹੀ ਪਰਾਈ ਹੋ ਗਈ ਤੇ ਉਹ ਰਾਵਣ ਜਿਸਨੇ ਕਾਲ ਪਾਵੇ ਨਾਲ ਬੰਨ ਰਖਿਆ ਸੀ ਇਸ ਜਹਾਨ ਤੋਂ ਕੂਚ ਕਰ ਗਿਆ। ਦੁਰ-ਬਾਸ਼ਾ ਨੇ ਸੰਤਾਂ ਨਾਲ ਮਸ਼ਖਰੀ ਕਰਕੇ ਆਪਣਾ ਸਾਰਾ ਬੰਸ ਗਵਾ ਲਿਆ। ਨਾਮਦੇਵ ਜੀ ਕਹਿੰਦੇ ਹਨ ਕਿ ਭਗਵਾਨ ਨੇ ਮੇਰੇ ਤੇ ਇਹ ਕ੍ਰਿਪਾ ਕੀਤੀ ਹੈ ਕਿ ਮੈਂ ਇਨ੍ਹਾਂ ਸੰਸਾਰ ਦੇ ਝਮੇਲਿਆਂ ਵਿਚ ਨਹੀਂ ਫਸਿਆ ਤੇ ਕਿਸੇ ਗਲ ਦਾ ਮਾਣ ਨਹੀਂ ਕਰਦਾ ਨਿਮਾਣਾ ਬਣਕੇ ਆਪਣੇ ਵਾਹਿਗੁਰੂ ਦਾ ਦਾਸ ਬਣਕੇ ਹਰਿ ਦੇ ਗੁਣ ਗਾਉਂਦਾ ਰਹਿੰਦਾ ਹਾਂ।

ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ॥
ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ਰਹਾਉ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥

ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥

ਅਰਥ–ਜਿਹੜੀਆਂ ਦਸ ਇੰਦ੍ਰੀਆਂ ਆਦਮੀ ਨੂੰ ਭੈੜੇ ਰਸਤੇ ਪਉਂਦੀਆਂ ਹਨ ਉਹ ਮੈਂ ਵਸ ਕੀਤੀਆਂ ਹਨ ਇਹ ਜਿਹੜੇ ਆਦਮੀ ਦੇ ਪੰਜ ਵੈਰੀ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਹਨ ਇਨਾਂ ਪੰਜਾਂ ਦਾ ਹੀ ਮੈਂ ਨਾਮ ਮਿਟਾ ਦਿਤਾ ਹੈ। ਮੇਰੇ ਹਰ ਇਕ ਬੋਲ ਵਿਚ ਅੰਮ੍ਰਿਤ ਭਰਿਆ ਹੈ ਮੈਨੂੰ ਪ੍ਰਮੇਸ਼ਰ ਨੇ ਅੰਮ੍ਰਿਤ ਦੀ ਦਾਤ ਦਿਤੀ ਹੈ ਮਾਨੋ ਮੈਂ ਉਸ ਵਿਚ ਇਸ਼ਨਾਨ ਕਰਦਾ ਹਾਂ ਤੇ ਵਿਸ਼ੇ ਜਿਹੜੇ ਜ਼ਹਿਰ ਦਾ ਰੂਪ ਹਨ ਉਨ੍ਹਾਂ ਨੂੰ ਮਾਰਕੇ ਕਢ ਦਿਤਾ ਹੈ। ਹੁਣ ਮੇਰਾ ਹਿਰਦਾ ਏਨਾ ਸਾਫ ਹੋ ਗਿਆ ਹੈ ਕਿ ਕੋਈ ਵੀ ਭੈੜੀ ਚੀਜ਼ ਮੁੜਕੇ ਮੇਰੇ ਵਲ ਵਾਪਸ ਨਹੀਂ ਆਉਂਦੀ। ਅੰਮ੍ਰਿਤ ਰੂਪ ਬਾਣੀ ਹਿਰਦੇ ਵਿਚੋਂ ਉਚਾ-ਰਦਾ ਹਾਂ ਤੇ ਆਪਣੀ ਆਤਮਾਂ ਨੂੰ ਸਮਝਾਉਂਦਾ ਹਾਂ। ਗਿਆਨ ਰੂਪੀ ਕੁਹਾੜੇ ਨਾਲ ਮੋਹ ਰੂਪੀ ਬ੍ਰਿਛ ਨੂੰ ਕਟ ਦਿਤਾ ਹੈ ਤੇ ਬੇਨਤੀ ਕਰਕੇ ਗੁਰਾਂ ਦੇ ਚਰਨਾਂ ਉਪਰ ਢਹਿ ਪੈਂਦਾ ਹਾਂ। ਇਸ ਸਾਰੇ ਸੰਸਾਰ ਵਲੋਂ ਇਕ ਪਾਸੇ ਹੋਕੇ ਮੈਂ ਭਗਵਾਨ ਦਾ ਸੇਵਕ ਹੋ ਗਿਆ ਹਾਂ ਤੇ ਅਗੇ ਤੋਂ ਸੰਤਾਂ ਕੋਲੋਂ ਕਥਾ ਸੁਣਕੇ ਆਪਣੇ ਮਨ ਨੂੰ ਡਰਾਉਂਦਾ ਰਹਿੰਦਾ ਹਾਂ। ਇਸ ਸੰਸਾਰ ਤੋਂ ਤਦ ਛੁਟਕਾਰਾ ਪਾਵਾਂਗਾ ਜਾਂ ਤੁਸੀਂ ਪਾਵੋਗੇ ਜਦੋਂ ਇਸ ਮਾਇਆ ਦਾ ਤਿਆਗ ਕਰੋਗੇ। ਮਾਇਆ ਨਾਮ ਗਰਭ ਜੋਨੀ ਦਾ ਜਿਸ ਨੂੰ ਤਿਆਗ ਕੇ ਵਾਹਿਗੁਰੂ ਦੇ ਦਰ-ਸ਼ਨ ਪਾਵਾਂਗੇ। ਏਸ ਤਰੀਕੇ ਨਾਲ ਜਿਹੜੇ ਵੀ ਭਗਤ ਰਬ ਦੀ ਭਗਤੀ ਕਰਦੇ ਹਨ ਉਨ੍ਹਾਂ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ।

ਨਾਮਦੇਵ ਜੀ ਕਹਿੰਦੇ ਹਨ ਹੇ ਜਗਿਆਸੂ ਜਨੋ, ਬਾਹਰ ਕਿਉਂ ਭਟਕਦੇ ਫਿਰਦੇ ਹੋ ਇਸ ਸੰਜਮ ਨਾਲ ਵਾਹਿਗੁਰੂ ਨੂੰ ਪ੍ਰਾਪਤ ਕਰੋ।

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ਰਹਾਉ॥

ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਇਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲ ਧਰਾ ॥
ਮਛਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩।

**ਅਰਥ—ਮਾਰਵਾੜ ਦੇਸ਼ ਵਿਚ ਜਿਸ ਤਰਾਂ ਪਾਣੀ ਪਿਆਰਾ ਹੈ ਤੇ ਊਠ ਨੂੰ ਜਿਸ ਤਰਾਂ ਵੇਲ ਪਿਆਰੀ ਲਗਦੀ ਹੈ, ਜਿਸ ਤਰਾਂ ਹਰਨ ਨੂੰ ਨਾਦ ਪਿਆਰਾ ਲਗਦਾ ਹੈ ਉਸੇ ਤਰਾਂ ਮੇਰੇ ਮਨ ਨੂੰਵਾਹਿਗੁਰੂ (ਪ੍ਰਭੂ) ਪਿਆਰਾ ਲਗਦਾ ਹੈ। ਹੇ ਵਾਹਿਗੁਰੂ ਤੇਰਾ ਨਾਮ ਵੀ ਸੁੰਦਰ, ਰੂਪ ਵੀ ਅਤੇ ਰੰਗ ਵੀ ਅਤੀ ਸੁੰਦਰ ਹੈ। ਜਿਸ ਤਰਾਂ ਧਰਤੀ ਨੂੰ ਮੀਂਹ ਪਿਆਰਾ ਹੁੰਦਾ ਹੈ ਤੇ ਭਵਰੇ ਨੂੰ ਫੁਲ ਦੀ ਵਾਸਨਾਂ ਪਿਆਰੀ ਲਗਦੀ ਹੈ ਤੇ ਜਿਵੇਂ ਕੋਇਲ ਨੂੰ ਅੰਬ ਦਾ ਦਰਖਤ ਪਿਆਰਾ ਲਗਦਾ ਹੈ ਉਸਤਰਾਂ ਹੀ ਮੇਰੇਮਨ ਨੂੰ ਵਾਹਿਗੁਰੂ ਪਿਆਰਾ ਲਗਦਾ ਹੈ। ਚਕਵੀ ਨੂੰ ਜਿਸ ਤਰਾਂ ਸੂਰਜ ਨਾਲ ਪ੍ਰੇਮ ਹੁੰਦਾ ਹੈ ਤੇ ਹੰਸ ਨੂੰ ਮਾਨ ਸਰੋਵਰ ਬਹੁਤ ਪਿਆਰਾ ਲਗਦਾ ਹੈ। ਇਸਤ੍ਰੀ ਨੂੰ ਜਿਵੇਂ ਆਪਣਾ ਕੰਤ ਪਿਆਰਾ ਲਗਦਾ ਹੈ ਉਸ ਤਰਾਂ ਹੀ ਮੈਨੂੰ ਵਾਹਿਗੁਰੂ ਪਿਆਰਾ ਲਗਦਾ ਹੈ। ਬਾਲ ਖੀਰ ਚਾਤ੍ਰਿਕ ਦੇ ਮੁਖ ਵਿਚ ਜਲ ਮਛਲੀ ਜਿਵੇਂ ਪਾਣੀ ਨੂੰ ਪਿਆਰ ਕਰਦੀ ਹੈ ਮੈਂ ਆਪਣੇ ਪ੍ਰਭੂ ਨੂੰ ਪਿਆਰ ਕਰਦਾ ਹਾਂ। ਇਸ ਦੁਨੀਆਂ ਦੇ ਸਾਰੇ ਹੀ ਲੋਕ ਤੇਰਾ ਦਰਸ਼ਨ ਚਾਹੁੰਦੇ ਹਨ ਪਰ ਵਿਰਲੇ ਨੇ ਹੀ ਤੇਰਾ ਦਰਸ਼ਨ ਕੀਤਾ ਹੈ। ਸਾਰਿਆਂ ਭਵਨਾਂ ਵਿਚ ਜਿਸ ਤਰ੍ਹਾਂ ਨਾਮ ਪਿਆਰਾ ਹੈ ਉਸ ਤਰ੍ਹਾਂ ਹੀ ਮੈਨੂੰ ਬੀਠਲ (ਪ੍ਰਭੂ) ਬਹੁਤ ਪਿਆਰਾ ਲਗਦਾ ਹੈ।**

ਰਾਗ ਧਨਾਸਰੀ

ਪਹਿਲ ਪੁਰੀਏ ਪੁੰਡਰਕ ਵਨਾ ॥ ਤਾਚੇ ਹੰਸਾ ਸਗਲੇ ਜਨਾਂ ॥
ਕ੍ਰਿਸਨਾ ਤੇ ਜਾਨਉ ਹਰਿ ਹਰਿ ਹਰਿਹਰਿ ਨਾਚੰਤੀ ਨਾਚਨਾ ॥੧॥
ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥

ਅਸਗਾ ਅਸ ਉਸਗਾ ॥
ਹਰਿ ਕਾ ਬਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥

ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥ ਤਰਕੁ ਨ ਚਾ ॥ ਭ੍ਰਮੀਆ ਚਾ ॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥

ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥
ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥
ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥

ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥

ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ॥

ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥
ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥

ਅਰਥ—ਪਹਿਲਾਂ ਪ੍ਰਮਾਤਮਾ ਦਾ ਪ੍ਰਕਾਸ਼ ਸਫੈਦ ਕੰਵਲ ਫੁਲ ਵਰਗਾ ਬਣਿਆ ਉਸ ਤੋਂ ਬ੍ਰਹਮਾਂ ਉਤਪਤ ਹੋਇਆ ਤੇ ਉਸ ਤੋਂ ਅਗੇ ਫਿਰ ਸਾਰਾ ਸੰਸਾਰ ਰਚਿਆ । ਵਿਸ਼ਨੂੰ ਬ੍ਰਹਮਾਂ ਤੋਂ ਪਹਿਲਾਂ ਕਿਸ ਤਰਾਂ ਬਣਿਆਂ ? ਵਾਹਿਗੁਰੂ ਦੀ ਸ਼ਕਤੀ ਨਾਲ । ਪਹਿਲਾਂ ਪ੍ਰਭੂ ਨੇ ਬਾਣੀ ਉਚਾਰੀ ਤੇ ਇਛਾ ਮਾਇਆ ਰਚੀ ਤੇ ਫਿਰ ਸਾਰੀ ਸ੍ਰਿਸ਼ਟੀ । ਇਹ ਸਾਰਾ ਬਾਗ ਵਾਹਿਗੁਰੂ ਦਾ ਹੈ । ਇਨ੍ਹਾਂ ਸਭ ਜੀਵਾਂ ਵਿਚ ਵਾਹਿਗੁਰੂ ਆਪ ਹੀ ਨਾਚ ਕਰ ਰਿਹਾ ਹੈ ਜਿਵੇਂ ਖੂਹ ਦੀਆਂ ਟਿੰਡਾਂ ਵਿਚ ਪਾਣੀ, ਉਸ ਤਰਾਂ ਹਰ ਇਕ ਪ੍ਰਾਨੀ ਵਿਚ ਪ੍ਰਭੂ ਦਾ ਵਾਸ ਹੈ । ਉਸੇ ਕਰਕੇ ਹੀ ਆਦਮੀ ਦੀਆਂ ਸਾਰੀਆਂ ਇੰਦਰੀਆਂ ਨਾਚ ਕਰਦੀਆਂ ਹਨ ਜਿਵੇਂ ਅਖਾਂ ਵੇਖਦੀਆਂ ਹਥ ਪੈਰ ਆਦਿ ਕੰਮ ਕਰਦੇ ਹਨ ਵਾਹਿਗੁਰੂ ਦਾ ਬਚਨ ਹੈ ਕਿ ਸੰਸਾਰ ਮੇਰਾ ਰੂਪ ਹੈ । ਇਸ ਗਲ ਨੂੰ ਸਚੀ ਜਾਣ ਕੇ ਦਿਲ ਵਿਚ ਵਸਾਉ । ਜਿਸ ਨੂੰ ਮੁਕਤੀ ਪ੍ਰਾਪਤ ਕਰਨ ਦੀ ਲੋੜ ਹੈ ਉਹ ਪ੍ਰਭੂ ਅਗੇ ਇਸ ਤਰਾਂ ਅਰਦਾਸ ਕਰੇ ਜਿਵੇਂ ਖੂਹ ਦੀਆਂ ਟਿੰਡਾਂ ਹੇਠਾਂ ਉਪਰ ਭਉਂਦੀਆਂ ਹਨ ਪ੍ਰਭੂ ਨੂੰ ਕਿਹਾ ਜਾਵੇ ਇਸ ਤਰਾਂ ਅਸੀਂ ਵੀ ਜਨਮ ਜਨਮ ਭੌਂਦੇ ਹੋਏ ਤੇਰੇ ਦਰ ਤੇ ਆਏ ਹਾਂ । ਜਦੋਂ ਅਗੋਂ ਪ੍ਰਮਾਤਮਾਂ ਇਹ ਕਹੇ

ਕਿ ਤੂੰ ਕੌਣ ਹੈਂ ਤਾਂ ਫਿਰ ਜੀਵ ਅਗੋਂ ਅਧੀਨਗੀ ਨਾਲ ਕਹੇ ਜੀ ਮੈਂ ਨਾਮਾ ਹਾਂ। ਧੰਨ ਉਹ ਹਨ ਜਿਨ੍ਹਾਂ ਮੇਰੇ ਪ੍ਰਭੂ ਨੂੰ ਧਿਆਇਆ ਹੈ। ਮੇਰੇ ਮਥੇ ਉਸ ਪ੍ਰਭੂ ਗੋਬਿੰਦ ਦੀ ਚਰਨ ਧੂੜ ਲਗੀ ਹੈ ਮੈਂ ਉਨ੍ਹਾਂ ਚਰਨਾਂ ਤੋਂ ਬਲਿਹਾਰ ਜਾਂਦਾ ਹਾਂ।

ਟੋਡੀ ਬਾਣੀ ਭਗਤਾਂ ਕੀ

੧ ਓ ਸਤਿਗੁਰ ਪ੍ਰਸਾਦਿ ॥

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥
ਜਲ ਕੀ ਮਾਛਲੀ ਚਰੈ ਖਜੂਰਿ ॥੧॥
ਕਾਂਇ ਰੇ ਬਕਬਾਦੁ ਲਾਇਓ ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ਰਹਾਉ॥
ਪੰਡਿਤੁ ਹੋਇਕੈ ਬੇਦੁ ਬਖਾਨੈ ॥
ਮੂਰਖ ਨਾਮ ਦੇਉ ਰਾਮਹਿ ਜਾਨੈ ॥੨॥੧॥

**ਅਰਥ**–ਕੋਈ ਆਖਦਾ ਹੈ ਕਿ ਵਾਹਿਗੁਰੂ ਬਹੁਤ ਨੇੜੇ ਹੈ ਤੇ ਕੋਈ ਆਖਦਾ ਹੈ ਉਹ ਬਹੁਤ ਦੂਰ ਹੈ। ਪਰ ਦੋਹਾਂ ਦਾ ਕਹਿਣਾ ਇਸ ਤਰਾਂ ਮੁਸ਼ਕਿਲ ਹੈ (ਗਲਤ ਹੈ) ਜਿਵੇਂ ਕੋਈ ਆਖੇ ਕਿ ਪਾਣੀ ਵਿਚ ਰਹਿਣ ਵਾਲੀ ਮਛਲੀ ਖਜੂਰ ਉਤੇ ਚੜ੍ਹ ਗਈ ਹੈ। ਹੇ ਝੂਠਾ ਪ੍ਰਚਾਰ ਕਰਨ ਵਾਲੇ ਐਵੇਂ ਕਿਉਂ ਰੌਲਾ ਪਾ ਰਿਹਾ ਹੈਂ। ਜਿਸਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ਉਹ ਮਸਤ ਹੋ ਗਿਆ ਹੈ ਉਸਨੇ ਇਹ ਸਾਰੀ ਗਲ ਛੁਪਾ ਲਈ ਹੈ। ਤੂੰ ਪੰਡਤ ਹੋ ਕੇ ਵੇਦਾਂ ਦਾ ਢੰਡੋਰਾ ਪਿਟ ਰਿਹਾ ਹੈਂ ਮੈਂ ਮੂਰਖ ਨਾਮਦੇਵ ਨੇ ਉਸ ਰਾਮ (ਪ੍ਰਭੂ) ਨੂੰ ਜਾਣ ਲਿਆ ਹੈ।

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ਰਹਾਉ॥
ਰਾਮ ਸੰਗਿ ਨਾਮ ਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥
ਗੁਰਮਤਿ ਰਾਮੁ ਕਹਿਕੋ ਕੋ ਨ ਬੈਕੁੰਠਿ ਗਏ ॥੨॥੨॥

**ਅਰਥ**–ਕਿਹੜਾ ਹੈ ਜੋ ਰਾਮ ਨਾਮ ਦਾ ਜਾਪ ਕਰਦਾ ਹੋਇਆ ਕਲੰਕ

ਰਹਿ ਗਿਆ ਉਸ ਦੇ ਨਾਮ ਨੇ ਸਭ ਦੇ ਕਲੰਕ ਦੂਰ ਕਰ ਦਿਤੇ। ਰਾਮ ਦਾ ਨਾਮ ਜਪਣ ਨਾਲ ਪਤਿਤ ਜੀਵ ਵੀ ਪਵਿਤ੍ਰ ਹੋ ਗਏ। ਰਾਮ ਦੇ ਨਾਮ ਦਾ ਜਾਪ ਕਰਕੇ ਮੈਨੂੰ ਪ੍ਰਤਿਗਿਆ ਆ ਗਈ ਹੈ। ਹੁਣ ਇਕਾਦਸ਼ੀ ਦੇ ਵਰਤ ਰਖਣ ਤੇ ਤੀਰਥਾਂ ਤੇ ਜਾਣ ਦੀ ਕੋਈ ਲੋੜ ਨਹੀਂ, ਨਾਮਦੇਵ ਜੀ ਆਖਦੇ ਹਨ ਕਿ ਸਾਡੀ ਬੁਧੀ ਹੁਣ ਪੂਰਨ ਸ੍ਰੇਸ਼ਟ ਹੋ ਗਈ ਹੈ ਗੁਰਾਂ ਦੀ ਸਿਖਿਆ ਦੁਆਰਾ ਰਾਮ ਨਾਮ ਦਾ ਜਾਪ ਕਰਕੇ ਸਭ ਹੀ ਬੈਕੁੰਠਾਂ ਨੂੰ ਚਲੇ ਗਏ।

ਰਾਗ ਟੋਡੀ

ਤੀਨਿ ਛੰਦੇ ਖੇਲੁ ਆਛੈ ॥੧॥ਰਹਾਉ॥
ਕੁੰਭਾਰ ਕੇ ਘਰਿ ਹਾਂਡੀ ਆਛੈ ਰਾਜਾ ਕੇ ਘਰਿ ਸਾਂਡੀ ਗੋ ॥
ਬਾਮਨ ਕੇ ਘਰਿ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥
ਬਾਣੀਏ ਕੇ ਘਰ ਹੀਗੁ ਆਛੈ ਭੈਸਰ ਮਾਥੈ ਸੀਗੁ ਗੋ ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗ ਹੀਗੁ ਗੋ ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥
ਮਾਲੀ ਕੇ ਘਰਿ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

ਅਰਥ—ਤਿੰਨ ਛੰਦ ਵਿਚ ਪ੍ਰਸੰਗ ਹੋਵੇ ਤਾਂ ਅਛਾ ਲਗਦਾ ਹੈ। ਘੁਮਾਰਾਂ ਦੇ ਘਰ ਚੰਗੇ ਮਿਟੀ ਦੇ ਭਾਂਡੇ (ਤੌੜੀ) ਚੰਗੇ ਹੋਣ ਤਾਂ ਘਰ ਅਛਾ ਲਗਦਾ ਹੈ ਤੇ ਰਾਜੇ ਦੇ ਘਰ ਸਾਂਡੀ ਜ਼ਿਆਦਾ ਹੋਵੇ ਉਸਦੇ ਮਹਿਲ ਚੰਗੇ ਲਗਦੇ ਹਨ। ਬ੍ਰਾਹਮਣ ਦੇ ਘਰ ਵਿਦਿਆ ਹੋਵੇ ਤਦ ਉਸਦਾ ਘਰ ਚੰਗਾ ਲਗਦਾ ਹੈ। ਬਾਣੀਏ ਦੀ ਦੁਕਾਨ (ਘਰ) ਵਿਚ ਹਿੰਗ ਹੋਵੇ ਤਦ ਉਸਦੀ ਸੋਭਾ ਵਧਦੀ ਹੈ। ਮਝ ਦੇ ਮਥੇ ਕੁੰਡਲਾਂ ਵਾਲੇ ਸਿੰਗ ਹੋਣ ਤਾਂ ਉਹ ਚੰਗੀ ਲਗਦੀ ਹੈ। ਦਵਾਰਕਾ ਵਿਚ ਸ਼ਿਵਲਿੰਗ ਹੋਣ ਤਾਂ ਹੀ ਠਾਕਰ ਦਵਾਰਾ ਚੰਗਾ ਲਗਦਾ ਹੈ। ਤੇਲੀ ਦੇ ਘਰ ਤੇਲ ਹੋਵੇ ਤੇ ਚੰਗਾ ਲਗਦਾ ਹੈ ਜੰਗਲ ਵਿਚ ਵੇਲਾਂ ਹੋਣ ਤਦ ਚੰਗਾ ਲਗਦਾ ਹੈ। ਮਾਲੀ ਦੇ ਘਰ ਕੇਲੇ ਫਲ ਆਦਿ ਹੋਣ ਤਾਂ ਚੰਗਾ ਲਗਦਾ ਹੈ। ਜਿਸ ਤਰਾਂ ਸੰਤਾਂ ਦੇ ਹਿਰਦੇ ਵਿਚ ਵਾਹਿਗੁਰੂ ਤੇ ਗੋਕਲ ਵਿਚ ਸ਼ਾਮ ਕ੍ਰਿਸ਼ਨ

ਜੀ ਸੁਭਾਇਮਨ ਲਗਦੇ ਹਨ। ਨਾਮਦੇਵ ਜੀ ਆਖਦੇ ਹਨ ਕਿ ਮੇਰੇ ਹਿਰਦੇ ਵਿਚ ਰਾਮ ਦਾ ਨਾਮ ਅਛਾ ਲਗਦਾ ਹੈ।

ਰਾਗੁ ਤਿਲੰਗ

ਮੈ ਅੰਧਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ਰਹਾਉ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥

ਅਰਥ–ਹੇ ਪ੍ਰਭੂ ਤੇਰਾ ਨਾਮ ਹੀ ਮੇਰਾ ਆਸਰਾ ਹੈ। ਮੈਂ ਅਤੀ ਗਰੀਬ ਤੇ ਮਸਕੀਨ ਹਾਂ ਇਕ ਤੇਰੇ ਨਾਮ ਦਾ ਹੀ ਅਧਾਰ ਹੈ। ਕਰੀਮ, ਰਹੀਮ, ਅਲਾ ਤੇ ਗਨੀ ਮੇਰੇ ਵਾਸਤੇ ਸਭ ਤੂੰ ਹੀ ਹੈਂ। ਤੂੰ ਹੀ ਸਭ ਨੂੰ ਬਖਸ਼ਸ਼ਾਂ ਕਰਨ ਵਾਲਾ ਹਰ ਥਾਂ ਹਾਜ਼ਰ ਨਾਜ਼ਰ ਹੈਂ। ਤੂੰ ਦਾਤਾ ਹੈਂ ਦਰਿਆ ਦਿਲ ਹੈਂ ਮੇਰੇ ਵਾਸਤੇ ਤੂੰ ਇਕੋ ਹੀ ਹੈਂ ਹੋਰ ਕੋਈ ਨਹੀਂ। ਪ੍ਰਭੂ ਤੂੰ ਸਿਆਣਾ ਤੇ ਸਭ ਜਾਣੀਜਾਣ ਹੈਂ ਇਸ ਵਿਚ ਮੈਂ ਕੀ ਵੀਚਾਰ ਕਰ ਸਕਦਾ ਹਾਂ। ਨਾਮਦੇਵ ਜੀ ਆਖਦੇ ਹਨ ਕਿ ਤੂੰ ਨਾਮੇ ਦਾ ਸਵਾਮੀ ਬਖਸ਼ਸ਼ਾਂ ਕਰਨ ਵਾਲਾ ਹੈਂ।

ਰਾਗੁ ਤਿਲੰਗ

ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ਰਹਾਉ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ ॥
ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀ ਹਜਾਰ ਆਲਮ ਏਕਲ ਖਾਨਾਂ ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

ਅਰਥ—ਦਵਾਰਕਾ ਨਗਰੀ ਵਿਚ ਭਗਤ ਨਾਮਦੇਵ ਜੀ ਨੂੰ ਪਠਾਣ ਦੇ ਭੇਸ ਵਿਚ ਪ੍ਰਭੂ ਮਿਲਿਆ ਤੇ ਨਾਮ ਦੇਵ ਜੀ ਨੂੰ ਪੁਛਣ ਲਗਾ, ਹੇ ਮਿਤ੍ਰ, ਖੁਸ਼ਖਬਰੀ ਕੀ ਤੂੰ ਪ੍ਰਸੰਨ ਹੈਂ ਭਗਤ ਜੀ ਨੇ ਕਿਹਾ ਮੈਂ ਬਲਿਹਾਰ ਜਾਂਦਾ ਹਾਂ, ਮੈਨੂੰ ਇਹ ਤੇਰੇ ਬੋਲ ਬੜੇ ਚੰਗੇ ਲਗੇ ਹਨ। ਹੇ ਵਾਹਿਗੁਰੂ ਦੀ ਜੋਤ ਕਿਥੋਂ ਆਏ ਹੋ ਤੇ ਕਿਥੇ ਚਲੇ ਹੋ ? ਹੇ ਦਵਾਰਕਾ ਨਗਰੀ ਜਾਣ ਵਾਲੇ ਤੇਰੀ ਪਗੜੀ ਵੀ ਬੜੀ ਸੁਹਣੀ ਤੇ ਤੇਰੇ ਬੋਲ ਵੀ ਬੜੇ ਮਿਠੇ ਹਨ। ਭਲਾ ਦਵਾਰਕਾ ਨਗਰੀ ਵਿਚ ਮੁਗਲ ਦਾ ਕੀ ਕੰਮ ਹੋਇਆ ਤੇ ਉਥੇ ਤੁਸੀਂ ਕੀ ਲੈਣ ਜਾ ਰਹੇ ਹੋ। ਕਈ ਹਜਾਰਾਂ ਦੀ ਗਿਣਤੀ ਵਿਚ ਸ੍ਰਿਸ਼ਟੀ ਜਿਹੜੀ ਸਿਰਫ ਤੁਹਾਨੂੰ ਜਾਣ ਰਹੀ ਹੈ। ਹੇ ਸੁੰਦਰ ਰੰਗ ਵਾਲੇ ਮੁਗਲ, ਮੇਰੇ ਪਾਤਸ਼ਾਹ ਮੈਂ ਤੈਨੂੰ ਇਕ ਹੀ ਜਾਣਿਆਂ ਹੈ, ਤੂੰ ਇੰਦਰਪੁਰੀ ਦਾ ਰਾਜਾ, ਨਾਮੇ ਪਾਤਸ਼ਾਹ ਹੈਂ।

ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਸਫਲ ਜਨਮੁ ਮੋਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ਰਹਾਉ॥
ਨਾਮ ਦੇਇ ਸਿਮਰਨੁ ਕਰਿ ਜਾਨਾਂ ॥ ਜਗਜੀਵਨ ਸਿਉ ਜੀਉ ਸਮਾਨਾ ॥੨॥੧॥

ਅਰਥ—ਵਾਹਿਗੁਰੂ ਨੇ ਮੇਰਾ ਜਨਮ ਸਫਲਾ ਕਰ ਦਿਤਾ ਹੈ। ਮੇਰੇ ਸਭ ਦੁਖ ਦੂਰ ਕਰਕੇ ਸੁਖ ਹੀ ਸੁਖ ਦੇ ਦਿਤੇ ਹਨ। ਗੁਰੂ ਜੀ ਨੇ ਮੈਨੂੰ ਗਿਆਨ ਰੂਪੀ ਸੁਰਮਾਂ ਦਿਤਾ ਹੈ। ਰਾਮ ਦੇ ਭਜਨ ਤੋਂ ਬਿਨਾਂ ਇਹ ਜੀਵਨ ਬੇਅਰਥ ਹੈ। ਨਾਮਦੇਵ ਜੀ ਆਖਦੇ ਹਨ ਕਿ ਮੈਂ ਪ੍ਰਭੂ ਦਾ ਸਿਮਰਨ ਕਰਕੇ ਜਾਣ ਲਿਆ ਹੈ ਮੇਰਾ ਜੀਓ (ਹਿਰਦਾ) ਉਸ ਪ੍ਰਮੇਸ਼ਰ ਨਾਲ ਜੁੜ ਗਿਆ ਹੈ।

ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥੧॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥
ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥
ਮੁਖਿ ਬੇਦ ਚਤੁਰ ਪੜਤਾ ॥੨॥
ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥

ਖਟੁ ਕਰਮ ਸਹਿਤ ਰਹਤਾ ॥੩॥
ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥

ਅਰਥ–ਭਾਵੇਂ ਕੋਈ ਕਿਤਾ ਵੀ ਅਸਮੇਧ ਯਗ ਕਰੇ, ਆਪਣੇ ਬਰਾਬਰ ਸੋਨਾ ਆਦਿ ਤੋਲਕੇ ਵੀ ਦਾਨ ਕਰੇ ਤੇ ਕਈਆਂ ਤੀਰਥਾਂ ਦਾ ਇਸ਼ਨਾਨ ਕਰੇ ਤਦ ਵੀ ਉਹ ਹਰੀ ਕੀਰਤਨ ਦਾ ਮੁਕਾਬਲਾ ਨਹੀਂ ਕਰ ਸਕਦਾ ਇਹ ਸਭ ਕੁਝ ਵੀ ਹਰੀ ਸਿਮਰਨ ਦੇ ਬਰਾਬਰ ਨਹੀਂ। ਹੇ ਦਲਿਦਰੀ ਮਨਾਂ ਆਪਣੇ ਰਾਮ ਦਾ ਭਜਨ ਕਰ। ਭਾਵੇਂ ਕੋਈ ਗਇਆ ਜਾਕੇ ਦਾਨ ਕਰੇ ਕਾਂਸ਼ੀ ਵਿਚ ਵੀ ਰਹਿਣ ਲਗ ਪਵੇ, ਮੂੰਹੋਂ ਚਾਰ ਵੇਦਾਂ ਦਾ ਉਚਾਰਨ ਵਾਲਾ ਵੀ ਕਿਉਂ ਨਾ ਬਣ ਜਾਵੇ ਸਭ ਧਰਮਾਂ ਦੇ ਮੰਨਣ ਵਾਲਾ ਗੁਰਾਂ ਦੇ ਉਪਦੇਸ਼ ਨਾਲ ਇੰਦਰੀਆਂ ਤੇ ਕਾਬੂ ਪਾਉਣ ਵਾਲਾ ਹੋ ਜਾਵੇ। ਚੰਗੇ ਕਰਮਾਂ ਅਨੁਸਾਰ ਕਹਿੰਦਾ ਹੋਵੇ। ਸ਼ਿਵ ਪਾਰਬਤੀ ਦੇ ਵਿਚਾਰਾਂ ਤੋਂ ਵੀ ਜਾਣੂ ਹੋਵੇ। ਭਗਤ ਨਾਮਦੇਵ ਜੀ ਕਹਿੰਦੇ ਹਨ ਇਹ ਸਭ ਕੁਝ ਜੋ ਉਪਰ ਕਿਹਾ ਛਡ ਦੇਹ ਤੇ ਰਾਮ ਨਾਮ ਦਾ ਸਿਮਰਨ ਕਰ ਤੂੰ ਭਵ ਸਾਗਰ ਤੋਂ ਪਾਰ ਹੋ ਜਾਵੇਂਗਾ।

ਗੋਂਡ ॥

ਨਾਦ ਭ੍ਰਮੇ ਜੈਸੇ ਮਿਰਗਾਏ ॥ ਪ੍ਰਾਨ ਤਜੇ ਵਾਕੋ ਧਿਆਨੁ ਨ ਜਾਏ ॥੧॥
ਐਸੇ ਰਾਮਾ ਐਸੇ ਹੇਰਉ ॥ ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ਰਹਾਉ॥
ਜੀਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥੨॥
ਜਿਉ ਬਿਖਈ ਹੇਰੈ ਪਰਨਾਰੀ ॥ ਕਉਡਾ ਡਾਰਤ ਹਿਰੈ ਜੁਆਰੀ ॥੩॥
ਜਹ ਜਹ ਦੇਖਉ ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥

ਅਰਥ–ਘੰਡੇ ਹੇੜੇ ਦੀ ਅਵਾਜ਼ ਸੁਣਕੇ ਹਰਨ ਉਸਦੇ ਮਗਰ ਭੌਂਦਾ ਫਿਰਦਾ ਹੈ ਤੇ ਜਦ ਤਕ ਪ੍ਰਾਨ ਨਹੀਂ ਨਿਕਲ ਜਾਂਦੇ ਉਸਦਾ ਖਿਆਲ ਨਹੀਂ ਛਡਦਾ। ਹੇ ਮਨ, ਤੂੰ ਵੀ ਉਸ ਪਿਆਰੇ ਪ੍ਰਭੂ ਦੇ ਧਿਆਨ ਵਿਚ ਇਸੇ ਤਰ੍ਹਾਂ ਹੀ ਜੁੜਿਆ ਰਹੋ ਉਸ ਵਲੋਂ ਮਨ ਮੋੜ ਕੇ ਹੋਰ ਪਾਸੇ ਨਾ ਜਾਹ। ਜਿਵੇਂ ਬਗਲਾ ਮੱਛੀਆਂ ਵਲ ਵੇਖਦਾ ਹੈ ਜਿਵੇਂ ਸੋਨਾ ਘੜਦਾ ਹੋਇਆ ਸੁਨਿਆਰਾ

ਸੋਨੇ ਵਲ ਹੀ ਧਿਆਨ ਰਖੀ ਰਖਦਾ ਹੈ। ਜਿਸਤਰ੍ਹਾਂ ਕੋਈ ਵਸ਼ਈ ਆਦਮੀ ਪਰਾਈ ਜਨਾਨੀ ਵਲ ਵੇਖਦਾ ਹੈ ਤੇ ਜਵਾਰੀਆ ਕੌਡਾਂ ਸੁਟਦਾ ਹੋਇਆ ਆਪਣੇ ਦਾਅ ਵੇਖਦਾ ਹੈ ਇਸ ਤਰ੍ਹਾਂ ਮੈਂ ਜਿਸ ਪਾਸੇ ਵੀ ਨਜ਼ਰ ਮਾਰਦਾ ਹਾਂ ਉਸ ਪਾਸੇ ਰਾਮ ਹੀ ਨਜ਼ਰ ਆਉਂਦਾ ਹੈ। ਵਾਹਿਗੁਰੂ ਦੇ ਚਰਨ ਨਾਮ ਦੇਵ ਨਿਤ ਧਿਆਉਂਦਾ ਹੈ।

ਰਾਗੁ ਗੋਂਡ ॥

ਮੋਕਉ ਤਾਰਿ ਲੇ ਰਾਮਾ ਤਾਰਿ ਲੈ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥੧॥ਰਹਾਉ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈਂ ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥੧॥
ਜਹਾ ਜਹਾ ਧੂਅ ਨਾਰਦੁ ਟੇਕੈ ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿ ਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜਮਤਿ ਏਹ ॥੨॥੩॥

ਅਰਥ—ਹੇ ਮੇਰੇ ਭਗਵਾਨ, ਮੈਨੂੰ ਤਾਰ ਲੈ, ਮੈਂ ਅਨਜਾਣ ਆਦਮੀ ਤਰਨ ਨਹੀਂ ਜਾਣਦਾ ਮੈਨੂੰ ਮੇਰੇ ਪਿਆਰੇ ਪਿਤਾ ਆਪਣੀ ਬਾਂਹ ਫੜਾ। ਮੈਨੂੰ ਸਤਿਗੁਰੂ ਨੇ ਦਸਿਆ ਕਿ ਗੁਰੂ ਦੀ ਕ੍ਰਿਪਾ ਨਾਲ ਆਦਮੀ ਇਕ ਪਲ ਵਿਚ ਹੀ ਦੇਵਤਾ ਬਣ ਜਾਂਦਾ ਹੈ। ਮੈਂ ਮਨੁਖਾ ਜਨਮ ਧਾਰਨ ਕਰਕੇ ਸੁਰਗ ਨੂੰ ਜਿਤ ਲਿਆ ਭਾਵ ਇਹ ਸਾਰੀ ਸੋਝੀ ਪਾ ਲਈ ਹੈ। ਜਿਥੇ ਜਿਥੇ ਧ੍ਰੂ ਆਦਿਕ ਨੂੰ ਟਕਾਇਆ ਹੈ ਉਨ੍ਹਾਂ ਤੇ ਕ੍ਰਿਪਾ ਕੀਤੀ ਹੈ ਉਸਤਰ੍ਹਾਂ ਦੀ ਮੇਰੇ ਤੇ ਵੀ ਮੇਹਰ ਕਰੋ। ਹੇ ਪ੍ਰਭੂ ਤੇਰੇ ਨਾਮ ਦੀ ਬਰਕਤ ਕਰਕੇ ਅਨੇਕਾਂ ਆਦਮੀਆਂ ਦਾ ਉਧਾਰ ਹੋ ਗਿਆ, ਨਾਮਦੇਵ ਦੀ ਮਤ ਏਹੋ ਆਖਦੀ ਹੈ।

ਰਾਗੁ ਗੋਂਡ ॥

ਮੋਹਿ ਲਾਗਤੀ ਤਾਲਾ ਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥੧॥
ਪਾਨੀਆ ਬਿਨੁ ਮੀਨੁ ਤਲਫੈ ॥ ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ਰਹਾਉ॥
ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖੁਨ ਘੂਟਲਾ ॥੨॥
ਨਾਮ ਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥੩॥
ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥
ਜੈਸੇ ਤਾਪ ਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮਾ ਬਿਨੁ ਬਾਪੁਰੇ ਨਾਮਾ ॥੫॥੪॥

ਅਰਥ–ਏਨੀ ਮੇਰੀ ਪ੍ਰਭੂ ਨਾਲ ਪ੍ਰੀਤ ਹੈ, ਜਿਵੇਂ ਵਛੇ ਬਿਨਾਂ ਗਾਂ ਕੱਲੀ ਹੈ, ਜਿਵੇਂ ਮੱਖੀ ਪਾਣੀ ਬਿਨਾਂ ਤੜਫਦੀ ਹੈ। ਇਸ ਤਰਾਂ ਰਾਮ ਦੇ ਬਿਨਾਂ ਵਿਚਾਰੇ ਨਾਮੇ ਦੀ ਇਹ ਹਾਲਤ ਹੈ। ਜਿਸ ਤਰ੍ਹਾਂ ਗਊ ਦਾ ਵਛਾ ਛੁਟ ਜਾਵੇ, ਥਣ ਚੁੰਘਦਾ, ਦੁਧ ਕਢਦਾ। ਨਾਮਦੇਵ ਨੇ ਪ੍ਰਭੂ ਪਾ ਲਿਆ ਹੈ। ਉਸ ਜਾਣੇ ਜਾਣ ਵਾਲੇ ਪ੍ਰਭੂ ਨੂੰ ਪਾਇਆ ਹੈ। ਜਿਵੇਂ ਵਿਸ਼ੇ ਵਿਕਾਰਾਂ ਵਾਲਾ ਆਦਮੀ ਪਰ ਨਾਰੀ ਨੂੰ ਪ੍ਰੀਤ ਕਰਦਾ ਹੈ। ਉਸ ਤਰ੍ਹਾਂ ਮੇਰੀ ਪ੍ਰੀਤ ਮੇਰੇ ਪ੍ਰਭੂ ਨਾਲ ਹੈ। ਜਿਵੇਂ ਤਾਪ ਚੜ੍ਹੇ ਵਾਲਾ ਆਦਮੀ ਘਬਰਾਹਟ ਵਿਚ ਹੁੰਦਾ ਹੈ, ਉਸੇ ਤਰ੍ਹਾਂ ਰਾਮ ਬਿਨਾਂ ਨਾਮ ਦੇਵ ਤੜਫਦਾ ਹੈ।

ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥
ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ ॥
ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ਰਹਾਉ॥
ਹਰਿ ਹਰਨਾਖਸ ਹਰੇ ਪਰਾਨ ॥
ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥
ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥
ਬਾਲ ਘਾਤਨੀ ਕਪਟਹਿ ਭਰੀ ॥
ਸਿਮਰਨ ਦ੍ਰੋਪਦ ਸੁਤ ਉਧਰੀ ॥
ਗਊਤਮ ਸਤੀ ਸਿਲਾ ਨਿਸਤਰੀ ॥੩॥
ਕੇਸੀ ਕੰਸ ਮਥਨੁ ਜਿਨਿ ਕੀਆ ॥
ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥
ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

ਅਰਥ–ਹਰੀ (ਭਗਵਾਨ) ਦਾ ਜਾਪ ਕਰਦਿਆਂ ਸਭ ਭਰਮ ਮਿਟ ਜਾਂਦੇ ਹਨ। ਪ੍ਰਭੂ ਦਾ ਨਾਮ ਜਪਣਾ ਸਭ ਤੋਂ ਉਤਮ ਧਰਮ ਹੈ। ਹਰੀ ਦਾ ਨਾਮ ਜਪਣ ਵਾਲਾ ਨੀਵੀਂ ਜ਼ਾਤ ਕੁਲ ਦਾ ਹੋ ਕੇ ਵੀ ਉਚਾ ਬਣ ਜਾਂਦਾ ਹੈ।

ਪ੍ਰਭੂ ਦਾ ਜਾਪ ਅੰਨੇ ਦੀ ਡੰਗੋਰੀ ਹੈ ਉਸ ਪ੍ਰਭੂ ਨੂੰ ਬਾਰ ਬਾਰ ਨਮਸਕਾਰ ਹੈ। ਵਾਹਿਗੁਰੂ ਵਾਹਿਗੁਰੂ ਜਪਦਿਆਂ ਜਮਾਂ ਦਾ ਦੁਖ ਤੇ ਡਰ ਨਹੀਂ ਹੁੰਦਾ। ਹਰੀ ਨੇ ਹਰਨਾਕਸ਼ ਦੇ ਪ੍ਰਾਣ ਕਢੇ। ਅਜਾਮਲ ਨੂੰ ਬੈਕੁੰਠ ਵਿਚ ਥਾਂ ਮਿਲ ਗਈ। ਗਨਕਾ ਤੋਤੇ ਨੂੰ ਪੜ੍ਹਾਉਣ ਦੇ ਬਹਾਨੇ ਉਸਨੂੰ ਰਾਮ ਰਾਮ ਸਖਾਉਂਦੀ ਆਪ ਤਰ ਗਈ। ਬਚਿਆਂ ਨੂੰ ਮਾਰਨ ਵਾਲੀ ਪੂਤਨਾ ਤਰ ਗਈ। ਹਰੀ ਦਾ ਸਿਮਰਨ ਕਰਦੀ ਹੋਈ ਦਰੋਪਦੀ ਦੀ ਲਾਜ ਰਖੀ। ਹਰੀ ਦਾ ਜਾਪ ਕਰਦੀ ਹੋਈ ਗੌਤਮ ਰਿਖੀ ਦੀ ਸਤੀ ਇਸਤ੍ਰੀ(ਜੋ ਸਰਾਪ ਕਰਕੇ ਸਿਲਾ ਰੂਪ ਹੋਈ ਸੀ) ਤਰ ਗਈ। ਪਾਪ ਕਰਨ ਵਾਲੇ ਕੰਮ ਤੇ ਉਸ ਦੇ ਦੋ ਭਰਾ ਨੂੰ ਮਾਰਿਆ ਅਤੇ ਕਾਲੀ ਨਾਗ ਨੂੰ ਫੇਰ ਜੀਉਂਦਾ ਕੀਤਾ। ਸ੍ਰੀ ਨਾਮਦੇਵ ਜੀ ਆਖਦੇ ਹਨ ਮੇਰਾ ਹਰੀ ਐਸਾ ਹੈ ਜਿਸ ਦੇ ਜਪਣ ਨਾਲ ਡਰ ਭੈਅ ਆਪੇ ਹੀ ਟਲ ਜਾਂਦੇ ਹਨ।

ਰਾਗੁ ਗੋਂਡ ॥

ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥੧॥ਰਹਾਉ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥

ਅਰਥ—ਜਿਹੜੇ ਇਸਤ੍ਰੀ ਪੁਰਸ਼ ਭੈਰਉ, ਭੂਤਾਂ ਆਦਿ ਦੀ ਪੂਜਾ ਕਰਦੇ ਤੇ ਉਚੀਆਂ ਬਾਹਵਾਂ ਕਰਕੇ ਤਾਂਹ ਨੂੰ ਸੁਆਹ ਉਡਾਉਂਦੇ ਹਨ, ਮੈਂ ਇਹ ਸਭ ਕੁਝ ਨਹੀਂ ਕਰਾਂਗਾ। ਮੈਂ ਤੇ ਸਿਰਫ ਰਾਮ ਨਾਮ ਦਾ ਨਾਮ ਹੀ ਦਿਲ ਵਿਚ ਵਸਾਵਾਂਗਾ ਹਰ ਕੋਈ ਭੂਤ ਪਰੇਤ ਦੇਵੀ ਦੇਵਤੇ ਹਿਰਦੇ ਵਿਚ ਨਹੀਂ ਵਸਾਵਾਂਗਾ। ਜਿਹੜੇ ਪੁਰਸ਼ ਸ਼ਿਵ ਜੀ ਦਾ ਸਿਮਰਨ ਕਰਨਗੇ ਉਹ ਬੈਲ ਦੀ ਸਵਾਰੀ ਕਰਕੇ ਡਘਰੂ ਵਜਾਉਂਦੇ ਫਿਰਨਗੇ। ਜੋ ਆਦਮੀ ਮਹਾਂ ਮਾਈ ਦੀ ਪੂਜਾ ਕਰੇਗਾ ਉਹ ਆਦਮੀ ਤੇ ਇਸਤ੍ਰੀ ਦੀ ਜੂਨ ਧਾਰਨ ਕਰੇਗਾ। ਤੂੰ ਆਦਿ ਭਵਾਨੀ ਸਦਾਉਂਦੀ ਹੈਂ ਪਰ ਮੁਕਤੀ ਦਵਾਉਣ ਵੇਲੇ ਕਿਥੇ ਚਲੀ ਜਾਂਦੀ ਹੈਂ। ਹੇ ਭਾਈ, ਗੁਰਾਂ ਦੀ ਮਤ ਦਵਾਰਾ ਰਾਮ ਨਾਮ ਜਾਪ ਕਰੋ। ਨਾਮਦੇਵ ਜੀ ਫੁਰਮਾਉਂਦੇ ਹਨ ਕਿ ਮੈਂ ਤੇ ਉਸਦੇ ਹੀ ਗੁਣ ਗਾਉਂਦਾ ਹਾਂ।

ਬਿਲਾਵਲੁ ਗੋਂਡ ॥

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ਰਹਾਉ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾ ਦੇਉ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮ ਚੰਦੁ ਸੋ ਭੀ ਆਵਤ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੋਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

ਅਰਥ–ਨਾਮਦੇਵ ਜੀ ਆਖਦੇ ਹਨ ਕਿ ਮੈਂ ਅਜ ਬੀਠਲ(ਪ੍ਰਭੂ)ਨੂੰ ਵੇਖਿਆ ਹੈ,ਪੰਡਤਾਂ ਨੇ ਕਿਹਾ ਇਹ ਮੂਰਖ ਹੈ ਇਸਨੂੰ ਸਮਝਾਓ। ਭਗਤ ਜੀ ਆਖਦੇ ਹਨ ਹੇ ਪੰਡਤੋ, ਤੁਹਾਡੀ ਗਾਇਤ੍ਰੀ ਦੇਖੀ ਜੋ ਪਾਪਾਂ ਦਾ ਖੇਤ ਖਾਂਦੀ ਸੀ। ਸ੍ਰੀ ਵਸ਼ਿਸ਼ਟ ਜੀ ਨੇ ਵਿਦਿਆ ਰੂਪੀ ਡੰਡੇ ਨਾਲ ਉਸ ਦੀ ਇਕ ਟੰਗ ਤੋੜ ਦਿਤੀ ਸੀ। ਤੇ ਉਹ ਲੰਗਾ ਲੰਗਾ ਟੁਰਦੀ ਸੀ। ਹੇ ਪਾਂਡੇ ਤੇਰਾ ਸ਼ਿਵ ਜੀ ਸਫੇਦ ਬਲਦ ਤੇ ਚੜ੍ਹਿਆ ਆਉਂਦਾ ਵੇਖਿਆ ਸੀ ਉਸਦੀ ਘਰ ਵਾਲੀ ਪਾਰਬਤੀ ਨੇ ਘਰ ਰੋਟੀ ਪਕਾਈ ਤਾਂ ਉਸ ਦਾ ਪੁਤਰ ਗਣੇਸ਼ ਮਾਰ ਦਿਤਾ ਸੀ। ਹੇ ਪਾਂਡੇ ਤੁਹਾਡਾ ਰਾਮ ਚੰਦਰ ਵੀ ਵੇਖਿਆ ਸੀ, ਉਸ ਦੀ ਰਾਵਣ ਨਾਲ ਲੜਾਈ ਹੋਈ ਤੇ ਆਪਣੀ ਘਰ ਵਾਲੀ ਸੀਤਾ ਨੂੰ ਗੁਆ ਬੈਠਾ ਸੀ। ਪਥਰ ਪੂਜਾ, ਅਵਤਾਰ ਪ੍ਰਸਤੀ ਤੇ ਜ਼ਾਤ ਪਾਤ ਦੇ ਬਖੇੜਿਆਂ ਕਰਕੇ ਹਿੰਦੂ ਅੰਨ੍ਹੇ ਅਰਥਾਤ ਪੂਰੇ ਅਗਿਆਨੀ ਹਨ। ਕਬਰ ਪ੍ਰਸਤੀ ਅਰ ਅੰਧ ਵਿਸ਼-ਵਾਸੀ ਹੋਣ ਕਰਕੇ ਮੁਸਲਮਾਨ ਕਾਣੇ ਭਾਵ ਅੱਧੇ ਅਗਿਆਨੀ ਹਨ। ਇਨ੍ਹਾਂ ਦੋਹਾਂ ਵਿਚੋਂ ਪੂਰਾ ਗਿਆਨਵਾਨ ਕੋਈ ਵੀ ਨਹੀਂ। ਹਿੰਦੂ ਦੇਹੁਰੇ ਦੀ ਪੂਜਾ ਕਰਦੇ ਤੇ ਮੁਸਲਮਾਨ ਮਸਜਦ ਵਿਚ ਅਬਾਦਤ ਕਰਦੇ ਹਨ। ਨਾਮ ਦੇਵ ਜੀ ਆਖਦੇ ਹਨ ਮੈਂ ਸਿਰਫ ਉਸ ਸਿਰਜਨਹਾਰ ਦੀ ਪੂਜਾ ਕਰਦਾ ਹਾਂ ਜੋ ਇਨ੍ਹਾਂ ਥਾਵਾਂ ਵਿਚ ਬੰਦ ਨਹੀਂ ਸਰਬ ਹਰ ਥਾਂ ਵਿਆਪਕ ਹੈ।

ਬਾਣੀ ਨਾਮਦੇਉ ਜੀਉ ਰਾਮਕਲੀ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

ਅਰਥ—ਕਾਗਜ ਲਿਆਕੇ ਉਸਦੀ ਕਟ ਕੇ ਗੁਡੀ ਬਣਾ ਕੇ ਅਕਾਸ਼ ਵਿਚ ਚੜ੍ਹਾਇਆ ਪੰਜ ਚਾਰ ਮੁੰਡੇ ਜਿਹੜੇ ਖੇਡ ਰਹੇ ਹਨ ਪਰ ਧਿਆਨ ਉਨ੍ਹਾਂ ਦਾ ਗੁਡੀ ਦੀ ਡੋਰ ਵਿਚ ਹੀ ਹੈ।

ਇਸੇ ਤਰ੍ਹਾਂ ਮੇਰਾ ਮਨ ਰਾਮ ਨਾਮ ਨਾਲ ਬਧਾ ਹੋਇਆ ਹੈ ਜਿਸ ਤਰ੍ਹਾਂ ਸੁਨਿਆਰੇ ਦਾ ਕਿ ਆਪਣੇ ਸੋਨੇ ਵਿਚ ਹੁੰਦਾ ਹੈ। ਜਿਵੇਂ ਰਾਜਕੁਮਾਰੀਆਂ (ਕੁੜੀਆਂ) ਨੇ ਘੜੇ ਲਿਆਕੇ ਖੂਹ ਤੋਂ ਪਾਣੀ ਭਰਿਆ, ਘੜੇ ਸਿਰਾਂ ਤੇ ਚੁਕ ਕੇ ਹਸਦੀਆਂ ਜਾ ਰਹੀਆਂ ਹਨ ਪਰ ਧਿਆਨ ਉਨ੍ਹਾਂ ਦਾ ਆਪਣੇ ਘੜਿਆਂ ਵਿਚ ਹੀ ਹੈ। ਜਿਵੇਂ ਕਿਸੇ ਦਾ ਘਰ ਇਕ ਤੇ ਉਸਦੇ ਬੂਹੇ ਦਸ ਹੋਣ ਤੇ ਵਿਚ ਗਊ ਚਰਨ ਲਈ ਛਡੀ ਹੋਵੇ, ਭਾਵੇਂ ਕਿਡੀ ਦੂਰ ਵੀ ਚਰਦੀ ਹੋਵੇ ਪਰ ਧਿਆਨ ਉਸਦਾ ਪਿਛੇ ਆਪਣੇ ਵਛੇ ਵਿਚ ਹੋਵੇਗਾ। ਹੇ ਤ੍ਰਲੋਚਨ ਮਾਂ ਬਚੇ ਨੂੰ ਪੰਘੂੜੇ ਵਿਚ ਪਾ ਕੇ ਭਾਵੇਂ ਕੰਮ ਕਿਤੇ ਕਰੇ ਪਰ ਧਿਆਨ ਬਚੇ ਵਿਚ ਹੀ ਹੈ।

ਰਾਮਕਲੀ ॥

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
ਬੈਰਾਗੀ ਰਾਮਹਿ ਗਾਵਉਗੋ ॥

ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ਰਹਾਉ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥

**ਅਰਥ—**ਵੇਦ, ਪੁਰਾਣ, ਸ਼ਾਸਤ੍ਰ ਆਦਿ ਪੁਸਤਕਾਂ, ਗੀਤ, ਕਬਿਤ ਨਾ ਹੀ ਪੜ੍ਹਾ ਗਾਵਾਂਗਾ ਤੇ ਨਾ ਹੀ ਮੰਨਾਂਗਾ। ਨਿਰੰਕਾਰ ਦੇ ਅਖੰਡ ਮੰਡਲ ਵਿਚ ਪਹੁੰਚਕੇ ਉਸਦੇ ਨਾਮ ਦੀ ਪੂਜਾ ਕਰਾਂਗਾ। ਬੈਰਾਗੀ ਬਣਕੇ ਆਪਣੇ ਪਿਆਰੇ ਰਾਮ ਦੇ ਗੁਣ ਹੀ ਗਾਵਾਂਗਾ। ਬਾਣੀ ਦੀ ਪ੍ਰਵਿਰਤੀ ਤੋਂ ਹੋਣ ਸਰੂਪ ਵਿਚ ਰਤਾ ਹੋਇਆ ਸਭ ਤੋਂ ਰਹਿਤ ਅਕਾਲ ਪੁਰਖ ਦੇ ਘਰਜਾਵਾਂਗਾ। ਸੰਸਾਰ ਦੇ ਕਿਸੇ ਵੀ ਵਹਿਮਾਂ ਵਿਚ ਨਹੀਂ ਪਵਾਂਗਾ। ਚੰਦ ਸੂਰਜ ਨੂੰ ਸ਼ਾਂਤ ਕਰ ਰਖਾਂਗਾ ਤੇ ਅਖੀਰ ਵਾਹਿਗੁਰੂ ਦੀ ਜੋਤ ਵਿਚ ਮਿਲ ਜਾਵਾਂਗਾ। ਤੀਰਥ ਦੇਖਕੇ ਪਾਣੀ ਵਿਚ ਪ੍ਰਵੇਸ਼ ਨਹੀਂ ਕਰਾਂਗਾ ਤੇ ਇਸ ਵਿਚ ਰਹਿਣ ਵਾਲੇ ਜੀਵਾਂ ਨੂੰ ਤੰਗ ਨਹੀਂ ਕਰਾਂਗਾ। ਮੈਨੂੰ ਅਠਾਹਠ ਤੀਰਥ ਪ੍ਰਭੂ ਨੇ ਮਨ ਵਿਚ ਹੀ ਦਿਖਾ ਦਿਤੇ ਹਨ, ਇਸ ਕਰਕੇ ਆਪਣੇ ਅੰਤਸ਼ ਕਰਨ ਵਿਚ ਹੀ ਤੀਰਥ ਇਸ਼ਨਾਨ ਕਰ ਲਵਾਂਗਾ। ਪੰਚਾਂ ਵਾਂਗ ਪੁਰਸ਼ਾਂ ਦਾ ਸਹਾਇਕ ਬਣ ਕੇ ਆਪਣੇ ਆਪਦੀ ਸੋਭਾ ਕਰਾਉਣ ਦੀ ਇਛਾ ਨਹੀਂ ਕਰਾਂਗਾ। ਨਾਮਦੇਵ ਜੀ ਕਹਿੰਦੇ ਹਨ ਕਿ ਮੇਰਾ ਮਨ ਵਾਹਿਗੁਰੂ ਦੇ ਰੰਗ ਵਿਚ ਰੰਗਿਆ ਗਿਆ ਹੈ ਮੈਂ ਉਸਦੇ ਨਾਮ ਦੀ ਸਮਾਧੀ ਵਿਚ ਹੀ ਮਸਤ ਰਹਾਂਗਾ।

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥
ਰਾਮ ਕੋਇ ਨ ਕਿਸ ਹੀ ਕੇਰਾ ॥
ਜੈਸੇ ਤਰਵਰਿ ਪੰਖਿ ਬਸੇਰਾ ॥੧॥ਰਹਾਉ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥
ਖੇਚਰ ਭੂਚਰ ਤੁਲਸੀ ਮਾਲਾ ਗੁਰਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥

ਅਰਥ—ਜਦੋਂ ਮਾਤਾ ਪਿਤਾ ਨਹੀਂ ਸਨ ਕਰਮ ਨਹੀਂ ਸੀ ਅਤੇ ਸਰੀਰ ਨਹੀਂ ਸੀ ਅਸੀਂ ਤੇ ਤੁਸੀਂ ਨਹੀਂ ਸੀ ਇਹ ਵੀ ਨਹੀਂ ਪਤਾ ਸੀ ਕਿ ਕੌਣ ਕਿਥੋਂ ਆਇਆ ਹੈ। ਇਥੇ ਕੋਈ ਵੀ ਕਿਸੇ ਦਾ ਨਹੀਂ ਇਹ ਸੰਸਾਰ ਇਕ ਚਲਦੀ ਸਰਾਂ ਵਾਂਗ ਹੈ ਜਿਸ ਤਰਾਂ ਇਕ ਦਰਖਤ ਤੇ ਪੰਛੀ ਦਾ ਬਸੇਰਾ ਹੈ। ਚੰਦ ਵੀ ਨਹੀਂ ਸੀ ਤੇ ਸੂਰਜ ਵੀ ਨਹੀਂ ਸੀ ਹਵਾ ਤੇ ਪਾਣੀ ਮਿਲਾਏ ਹੋਏ ਨਹੀਂ ਸਨ। ਸ਼ਾਸਤਰ ਤੇ ਵੇਦ ਨਹੀਂ ਸਨ ਤੇ ਉਸ ਵਕਤ ਕਰਮ ਕਿਥੋਂ ਆਇਆ। ਇਹ ਸਭ ਕੁਝ ਪ੍ਰਭੂ ਦੀ ਭਗਤੀ ਕਰਕੇ ਮਿਲਿਆ ਹੈ ਸਤਗੁਰੂ ਦੀ ਮੇਹਰ ਸਦਕਾ ਇਹ ਸਭ ਕੁਝ ਪ੍ਰਾਪਤ ਹੋਇਆ ਹੈ।

ਰਾਮਕਲੀ ਘਰੁ ੨ ॥

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤਹ ਨਿਤਹਿ ਲੀਜੈ ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤ ਪੀਜੈ ॥੪॥

ਅਰਥ—ਕੋਈ ਵੀ ਪ੍ਰਾਨੀ ਭਾਵੇਂ ਕਾਂਸ਼ੀ ਵਿਚ ਤਪ ਕਰੇ, ਉਲਟਾ ਲਮਕ ਕੇ ਤੀਰਥ ਪਾਰ ਜਾਨ ਦੇ ਦੇਵੇ, ਆਪਣੇ ਆਪ ਨੂੰ ਜੀਉਂਦਾ ਅਗ ਵਿਚ ਸਾੜ ਲਵੇ ਕਿ ਇਸ ਤਰਾਂ ਸਰੀਰ ਦਾ ਕਲਿਆਨ ਹੋ ਜਾਵੇਗਾ। ਅਸ-ਮੇਧ ਜੱਗ ਕਰੇ, ਕਿਸੇ ਵੀ ਤਰੀਕੇ ਨਾਲ ਸੋਨਾ ਦਾਨ ਕਰੇ ਪਰ ਉਹ ਰਾਮ ਦਾ ਨਾਮ ਲੈਣ ਤੋਂ ਸਭ ਥਲੇ ਹੈ। ਹੇ ਪਾਖੰਡੀ ਮਨ, ਸਾਰੇ ਹੀ ਦੁਨੀਆਂ ਦੇ ਕਪਟ ਕਰਨੇ ਛਡ ਦੇ। ਹਰ ਵਕਤ ਨਿਤ ਨਾਮ ਨਾਲ ਪ੍ਰਭੂ ਦੀ ਭਗਤੀ ਕਰ। ਗੰਗਾ ਅਤੇ ਗੁਦਾਵਰੀ ਜਾਈਏ, ਕੁੰਭ ਦੇ ਸਮੇਂ ਕਿਦਾਰ ਨਾਥ ਜਾਕੇ ਇਸ਼ਨਾਨ ਕਰੀਏ, ਗੋਮਤੀ ਪਰ ਜਾਕੇ ਹਜ਼ਾਰਾਂ ਗਊਆਂ ਮਨਸੀਏ, ਕਰੋੜਾਂ ਤੀਰਥਾਂ ਦਾ

ਯਾਤਰਾ ਕਰੀਏ, ਸਰੀਰ ਨੂੰ ਬਰਫ ਵਾਲੇ ਪਹਾੜਾਂ ਵਿਚ ਗਾਲ ਦੇਈਏ ਤਦ ਵੀ ਉਹ ਪ੍ਰਭੂ ਦੀ ਬੰਦਗੀ ਦੇ ਬਰਾਬਰ ਨਹੀਂ ਪੁਜ ਸਕਦਾ। ਘੋੜੇ, ਹਾਥੀ, ਸੇਹਜਾ, ਇਸਤ੍ਰੀ ਜ਼ਮੀਨ, ਤੇ ਹੋਰ ਚੀਜ਼ਾਂ ਦਾ ਬੇਸ਼ਕ ਰੋਜ਼ ਹੀ ਦਾਨ ਕਰੀਏ, ਆਪਣੀ ਆਤਮਾ ਨੂੰ ਨਿਰਮਲ ਕਰਕੇ ਆਪਣੇ ਬਰਾਬਰ ਤੋਲ ਕੇ ਸੋਨਾ ਵੀ ਭਾਵੇਂ ਦਾਨ ਕਰ ਦੇਵੇ, ਤਦ ਵੀ ਉਹ ਪ੍ਰਭੂ ਦੇ ਨਾਮ ਦੇ ਬਰਾਬਰ ਨਹੀਂ ਪੁਜ ਸਕਦਾ। ਮਨ ਵਿਚ ਕੋਈ ਵੀ ਰੋਸ ਨਾ ਕਰਕੇ ਤੇ ਕਿਸੇ ਤੇ ਕੋਈ ਵੀ ਦੋਸ਼ ਨਾ ਦੇ ਕੇ ਉਸ ਦੁਖਾਂ ਤੋਂ ਰਹਿਤ ਪ੍ਰਭੂ ਨੂੰ ਹਾਸਿਲ ਕਰ ਲੈ। ਰਾਜਾ ਦਸ਼ਰਥ ਮੇਰਾ ਪੁਤਰ ਰਾਮ ਚੰਦਰ, ਮੇਰਾ ਰਾਮ ਚੰਦਰ ਦੇ ਵਿਰਲਾਪ ਕਰਦਾ ਹੀ ਪ੍ਰਾਣ ਦੇ ਗਿਆ। ਇਸ ਤਰਾਂ ਹੀ ਤੂੰ ਮੇਰੇ ਦਾਨ ਕਰਦਾ ਹੀ ਇਸ ਦੁਨੀਆਂ ਤੋਂ ਚਲੇ ਜਾਵੇਂਗਾ ਪਰ ਇਹ ਸਾਰੇ ਹੀ ਕੰਮ ਵਿਅਰਥ ਹਨ ਜੇਕਰ ਤੂੰ ਪ੍ਰਭੂ ਦੀ ਪ੍ਰਾਪਤੀ ਕਰਨੀ ਹੈ ਤਾਂ ਉਸਦੇ ਨਾਮ ਦਾ ਅੰਮ੍ਰਿਤ ਰਸ ਪੀ ਉਸ ਦਾ ਸਿਮਰਨ ਕਰ।

ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਧਨਿ ਧੰਨਿ ਓ ਰਾਮ ਬੇਨ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥
ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

ਅਰਥ–ਕ੍ਰਿਸ਼ਨ ਜੀ ਧੰਨ ਹਨ ਉਹ ਬੰਸਰੀ ਵੀ ਧੰਨ ਹੈ ਜਿਹੜੀ ਉਹ ਵਜਾਉਂਦੇ ਸਨ। ਉਸ ਵਿਚੋਂ ਮਿਠੀ ਮਿਠੀ ਸੁਰ ਨਿਕਲਦੀ ਸੀ ਉਨ੍ਹਾਂ ਭੇਡਾਂ ਦੀ ਉਨ ਵੀ ਧੰਨ ਹੈ, ਜਿਸ ਦੀ ਬੁਣੀ ਹੋਈ ਕੰਬਲੀ ਸ੍ਰੀ ਕ੍ਰਿਸ਼ਨ ਜੀ ਹੰਢਾਉਂਦੇ ਸਨ। ਮਾਤਾ ਦੇਵਕੀ ਜੀ ਵੀ ਧੰਨ ਸਨ ਜਿਨ੍ਹਾਂ ਦੀ ਕੁਖ ਵਿਚੋਂ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ। ਉਹ ਬਿੰਦਰਾਬਨ ਦੇ ਜੰਗਲ ਵੀ ਧੰਨ ਹਨ ਜਿਥੇ ਸ੍ਰੀ ਕ੍ਰਿਸ਼ਨ ਜੀ ਬੈਠਦੇ, ਬੰਸਰੀ ਵਜਾਉਂਦੇ ਤੇ ਗਊਆਂ ਚਾਰਦੇ ਰਹੇ ਹਨ। ਨਾਮੇ ਦਾ ਸਵਾਮੀ (ਪ੍ਰਭੂ) ਐਸੇ ਕੌਤਕ ਕਰਕੇ ਆਪ ਅਨੰਦ

ਕਰਦਾ ਹੈ ।

ਰਾਗੁ ਮਾਲੀ ਗਉੜਾ ॥
ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ਰਹਾਉ॥
ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥
ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥
ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥
ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥

ਅਰਥ—ਮੇਰੇ ਪਿਤਾ (ਪ੍ਰਭੂ) ਮਾਇਆ ਪਤੀ ਸਾਂਵਲ ਵਿਠੁਲ ਜੀ ਤੁਸੀਂ ਧੰਨ ਹੋ। ਤੁਸੀਂ ਆਪਣੇ ਹਥਾਂ ਵਿਚ ਸੁਦਰਸ਼ਨ ਚਕਰ ਲੈਕੇ ਗਜਿੰਦਰ ਹਾਥੀ ਦੀ ਰਖਿਆ ਕੀਤੀ। ਤੁਸੀਂ ਦੁਹਸਾਸਨ ਦੀ ਸਭਾ ਵਿਚ ਦਰੋਪਤੀ ਦੀ ਲਾਜ ਰਖੀ ਉਸਨੂੰ ਕਪੜਿਆਂ ਨਾਲ ਲਦ ਦਿਤਾ। ਗੋਤਮ ਦੀ ਇਸਤ੍ਰੀ ਅਹਲਿਆ ਨੂੰ ਤਾਰਿਆ ਤੇ ਹੋਰ ਵੀ ਲਖਾਂ ਤਾਰੇ। ਹੇ ਪ੍ਰਭੂ, ਨਾਮਦੇਵ ਤੁਹਾਡੀ ਸ਼ਰਨ ਆਇਆ ਹੈ ਇਸ ਤੇ ਵੀ ਮੇਹਰ ਕਰੋ।

ਰਾਗੁ ਮਾਲੀ ਗਉੜਾ ॥
ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥
ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ਅਰਥ—ਸਭ ਸਰੀਰ ਰੂਪੀ ਘੜਿਆਂ ਵਿਚ ਰਾਮ ਹੀ ਬੋਲ ਰਿਹਾ ਹੈ, ਸਭਨੀ ਥਾਈਂ ਰਾਮ ਹੀ ਬੋਲ ਰਿਹਾ ਹੈ, ਵਾਹਿਗੁਰੂ (ਪ੍ਰਭੂ) ਤੋਂ ਬਿਨਾਂ ਹੋਰ ਕੌਣ ਬੋਲ ਰਿਹਾ ਹੈ। ਜਿਵੇਂ ਇਕ ਮਿਟੀ ਤੋਂ ਅਨੇਕ ਤਰਾਂ ਦੇ ਭਾਂਡੇ ਬਣਦੇ ਹਨ ਇਸ ਤਰਾਂ ਹੀ ਸਭ ਜੀਵ ਇਕ ਹੀ ਮਿਟੀ ਤੋਂ ਬਣਦੇ ਹਨ। ਸਭ ਹਾਥੀ, ਕੀੜੀ, ਜੰਗਲ ਦੇ ਬ੍ਰਿਛਾਂ ਤੇ ਕੀੜਿਆਂ ਪਤੰਗਿਆਂ ਵਿਚ ਇਕ ਹੀ ਰਾਮ (ਪ੍ਰਭੂ) ਸਮਾਇਆ ਹੋਇਆ ਹੈ। ਇਕ ਹੀ ਰਾਮ ਦਾ ਚੇਤਨ (ਸਿਮ-ਰਨ) ਕਰੋ ਹੋਰ ਸਾਰੀਆਂ ਆਸਾਂ ਛਡ ਦਿਉ। ਨਾਮਦੇਵ ਜੀ ਆਖਦੇ ਹਨ ਜੇਕਰ ਤੁਸੀਂ ਉਸ ਪ੍ਰਭੂ ਦਾ ਸਿਮਰਨ ਕਰੋਗੇ। ਤੇ ਫਿਰ ਇਕ ਸਭ ਠਾਕਰ ਤੇ ਦਾਸ ਵਾਲੇ ਭੇਤ ਭਾਵ ਖਤਮ ਹੋ ਜਾਣਗੇ।

ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾਕੋ ਨਾਮੁ ਪਰਿਓ ॥੧॥ਰਹਾਉ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂ ਅਟਲੁ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

ਅਰਥ—ਚਾਰੇ ਸ਼ਕਤੀਆਂ ਚਾਰੇ ਸਿਧੀਆਂ ਮਿਲਕੇ ਉਸਦੇ ਦਰ ਤੇ ਪੁਕਾਰ ਕਰਦੀਆਂ ਹਨ। ਜਿਹੜਾ ਵੀ ਉਸ ਪ੍ਰਭੂ ਦੀ ਸ਼ਰਨ ਪਿਆ ਹੈ ਉਹ ਚੌਹਾਂ ਹੀ ਜੁਗਾਂ ਵਿਚ ਮੁਕਤ ਹੋਇਆ ਸਮਝਿਆ ਜਾਂਦਾ ਹੈ ਤੇ ਉਸਦੇ ਮਥੇ ਤੇ ਸ਼ੋਭਾ ਵਾਲਾ ਛਤਰ ਝੁਲਦਾ ਹੈ। ਉਸ ਭਗਵਾਨ ਰਾਮ ਜੀ ਦਾ ਨਾਮ ਜਪਕੇ ਕਿਹੜਾ ਹੈ ਜੋ ਮੁਕਤ ਨਹੀਂ ਹੋਇਆ। ਗੁਰਾਂ ਦੇ ਉਪਦੇਸ਼ ਤੇ ਸਾਧ ਸੰਗਤ ਵਿਚ ਜਿਸਨੇ ਜਸ ਸੁਣਿਆ ਤੇ ਨਾਮ ਜਪਿਆ ਉਹ ਭਗਤ ਸੰਸਾਰ ਵਿਚ ਪ੍ਰਸਿਧ ਹੋ ਗਿਆ। ਜਿਹੜੇ ਭਗਤ ਪ੍ਰਭੂ ਦੇ ਸਚੇ ਦਿਲੋਂ ਭਗਤੀ ਕਰਦੇ ਹਨ ਉਹਨਾਂ ਦੇ ਮਥੇ ਜਸ ਰੂਪੀ ਤਿਲਕ ਵੇਖਕੇ ਜਮਦੂਤ ਵੀ ਡਰ ਜਾਂਦੇ ਹਨ। ਪ੍ਰਭੂ ਉਨ੍ਹਾਂ ਨੂੰ ਇਸ ਤਰਾਂ ਦੀ ਸ਼ਕਤੀ ਦੇ ਦਿੰਦਾ ਹੈ ਕਿ ਉਹ ਬਿਲਕੁਲ ਨਿਡਰ ਹੋ ਜਾਂਦੇ ਹਨ ਤੇ ਜਨਮ ਮਰਨ ਦਾ ਕਲੇਸ਼ ਉਨ੍ਹਾਂ ਤੋਂ ਮੁਕ ਜਾਂਦਾ ਹੈ। ਉਸਦਾ ਸਿਮਰਨ ਕਰਕੇ ਅੰਬਰੀਕ ਨਿਰਭੈ ਹੋ ਗਿਆ, ਭਭੀਖਨ ਨੂੰ ਰਾਜ ਮਿਲ ਗਿਆ ਸਦਾਮੇ ਨੂੰ ਰਿਧੀਆਂ ਸਿਧੀਆਂ ਬਖਸ਼ ਦਿਤੀਆਂ। ਧ੍ਰੂ ਨੂੰ ਅਟਲ ਪਦਵੀ ਦੇ ਦਿਤੀ। ਭਗਤ ਪ੍ਰਹਿਲਾਦ ਦੀ ਖਾਤਰ ਨਰ ਸਿੰਘ ਦਾ ਰੂਪ ਧਾਰਨ ਕਰਕੇ ਪਾਪੀ ਹਰਨਾਕਸ਼ ਨੂੰ ਮਾਰਿਆ। ਨਾਮਦੇਵ ਜੀ ਆਖਦੇ ਹਨ ਕਿ ਪ੍ਰਭੂ ਆਪਣੇ ਭਗਤਾਂ ਦੇ ਵਸ ਵਿਚ ਹੁੰਦਾ ਹੈ ਜਿਵੇਂ ਕਿ ਹੁਣ ਤਕ ਬਲ ਰਾਜਾ ਦੇ ਦਰਵਾਜੇ ਤੇ ਖੜਾ ਉਸ ਦੀ ਸਹਾਇਤਾ ਕਰ ਰਿਹਾ ਹੈ।

ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧

੧ ੴ ਸਤਿਗੁਰ ਪ੍ਰਸਾਦਿ ॥

ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥
ਰੰਗੀਲੇ ਜਿਹਬਾ ਹਰਿ ਕੈ ਨਾਇ ॥ ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ਰਹਾਉ॥
ਮਿਥਿਆ ਜਿਹਬਾ ਅਵਰੇਂ ਕਾਮ ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥
ਅਸੰਖ ਕੋਟਿ ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥੩॥
ਪ੍ਰਣਵੈ ਨਾਮਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥੪॥੧॥

**ਅਰਥ**—ਐ ਜੀਭ ਤੇਰੇ ਸਤ ਟੋਟੇ ਕਰ ਦਿਆਂਗੇ ਜੇਕਰ ਤੂੰ ਹਰੀ ਗੋਬਿੰਦ ਦਾ ਨਾਮ ਨਾ ਸਿਮਰੇਂਗੀ। ਹੇ ਜੀਭ ਆਪਣੇ ਆਪ ਨੂੰ ਪ੍ਰਭੂ ਦੇ ਰੰਗ ਵਿਚ ਰੰਗ ਲੈ। ਸੁਹਣਾ ਰੰਗ ਚਾੜ੍ਹ ਲੈ, ਉਸਦਾ ਨਾਮ ਹੀ ਇਕ ਅਜਿਹ ਦੁਰਲਭ ਵਸਤੂ ਹੈ ਜੋ ਉਚੀ ਤੋਂ ਉਚੀ ਪਦਵੀ ਦਿਵਾ ਦੇਂਦਾ ਹੈ। ਜੇਕਰ ਕਰੋੜਾਂ ਅਸੰਖਾਂ ਵੇਰਾਂ ਵੀ ਹੋਰ ਕੋਈ ਜਾਪ ਕਰੇਂਗੀ ਤਾਂ ਉਹ ਪ੍ਰਭੂ ਦੇ ਇਕ ਵਾਰ ਕਹਿਣ ਦੇ ਬਰਾਬਰ ਨਹੀਂ ਹੋ ਸਕਦਾ। ਨਾਮਦੇਵ ਜੀ ਆਪਣੇ ਆਪ ਨੂੰ ਕਹਿੰਦੇ ਹਨ ਕਿ ਤੂੰ ਆਖ ਕਿ ਹੇ ਪ੍ਰਭੂ ਤੇਰੇ ਬੇਅੰਤ ਰੂਪ ਹਨ।

ਰਾਗੁ ਭੈਰਉ ॥

ਪਰ ਧਨ ਪਰ ਦਾਰਾ ਪਰਹਰੀ ॥ ਤਾ ਕੈ ਨਿਕਟਿ ਬਸੈ ਨਰਹਰੀ ॥੧॥
ਜੋ ਨ ਭਜੰਤੇ ਨਾਰਾਇਣਾ ॥ ਤਿਨਕਾ ਮੈ ਨ ਕਰਉ ਦਰਸਨਾ ॥੧॥ਰਹਾਉ॥
ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਉਇ ਨਰਾ ॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥੩॥੨॥

**ਅਰਥ**—ਪਰਾਇਆ ਧਨ, ਪਰਾਈ ਇਸਤ੍ਰੀ ਦਾ ਜਿਸਨੇ ਤਿਆਗ ਕੀਤਾ ਹੈ ਪ੍ਰਭੂ ਹਰ ਵੇਲੇ ਹੀ ਉਸਦੇ ਪਾਸ ਵਸਦਾ ਹੈ। ਜਿਹੜਾ ਆਦਮੀ ਉਸ ਪ੍ਰਮੇਸ਼ਰ ਦਾ ਸਿਮਰਨ ਨਹੀਂ ਕਰਦੇ ਉਨ੍ਹਾਂ ਦੇ ਮੈਂ ਦਰਸ਼ਨ ਨਹੀਂ ਕਰਨੇ ਚਾਹੁੰਦਾ। ਜਿਸ ਆਦਮੀ ਦੇ ਹਿਰਦੇ ਵਿਚ ਪ੍ਰਭੂ ਬਾਰੇ ਕੋਈ ਅੰਤਰ (ਭੇਦ) ਹੈ ਉਹ ਇਕ ਪਸ਼ੂ ਦੇ ਸਮਾਨ ਹੈ। ਨਾਮ ਦੇਵ ਜੀ ਆਖਦੇ ਹਨ ਕਿ ਜਿਸ ਤਰਾਂ ਇਕ ਬਤੀ ਸੁਲਖਣਾ ਆਦਮੀ ਨਕ ਤੋਂ ਬਿਨਾਂ ਸੁਹਣਾ ਨਹੀਂ ਲਗਦਾ, ਉਸ ਤਰਾਂ ਪ੍ਰਭੂ ਦੇ ਨਾਮ ਜਪਣ ਤੋਂ ਬਿਨਾਂ ਕੋਈ ਵੀ ਆਦਮੀ ਚੰਗਾ ਨਹੀਂ ਲਗਦਾ।

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ॥
ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਅਰਥ—ਨਾਮਦੇਵ ਜੀ ਨੇ ਇਕ ਕਟੋਰੇ ਵਿਚ ਦੁਧ ਤੇ ਦੂਸਰੇ ਗੜਵੇ ਵਿਚ ਪਾਣੀ ਪਾਇਆ। ਨਾਮਦੇਵ ਜੀ ਨੇ ਕਟੋਰੇ ਵਿਚ ਦੁਧ ਕਪਲ ਗਊ ਦਾ ਪਾਇਆ ਇਹ ਸਭ ਕੁਝ ਭਗਤ ਜੀ ਨੇ ਠਾਕਰ ਜੀ ਦੇ ਅਗੇ ਲਿਆ ਰਖਿਆ ਤੇ ਬੇਨਤੀ ਕੀਤੀ ਹੇ ਮੇਰੇ ਪ੍ਰਭੂ ਦੁਧ ਪੀ ਲਵੋ। ਜੇਕਰ ਤੁਸੀਂ ਇਹ ਮੇਰਾ ਆਂਦਾ ਦੁਧ ਨਾ ਪੀਓਗੇ ਤਾਂ ਮੇਰਾ ਬਾਪ ਨਰਾਜ਼ ਹੋਵੇਗਾ। ਜਦੋਂ ਪ੍ਰਭੂ ਨੇ ਸੋਨੇ ਦੇ ਕਟੋਰੇ ਵਿਚ ਅੰਮ੍ਰਿਤ ਪਿਆ ਵੇਖਿਆ ਤੇ ਉਹ ਭਗਤ ਜੀ ਵਲ ਵੇਖਕੇ ਹਸ ਪਏ ਤੇ ਪ੍ਰਸੰਨ ਹੋ ਕੇ ਬੋਲੇ ਭਗਤ ਹੀ ਮੇਰੇ ਹਿਰਦੇ ਵਿਚ ਵਸਦੇ ਹਨ ਠਾਕਰ ਜੀ ਨੇ ਨਾਮਦੇਵ ਜੀ ਦਾ ਦੁਧ ਪ੍ਰਵਾਨ ਕਰ ਲਿਆ ਤੇ ਉਹ ਦੁਧ ਛਕਾ ਕੇ ਖੁਸ਼ੀ ਹੋਇਆ ਘਰ ਆਇਆ।

ਰਾਗੁ ਭੈਰਉ ॥

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ॥੧॥ਰਹਾਉ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥
ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥
ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀ ਰੰਗੁ ਭੇਟਲ ਸੋਈ ॥੪॥

ਅਰਥ—ਮੈਂ ਪਤਨੀ ਹਾਂ ਤੇ ਮੇਰਾ ਪਤੀ ਪ੍ਰਭੂ ਹੈ। ਉਸ ਪਤੀ ਪ੍ਰਭੂ ਨੂੰ ਮੈਂ ਪ੍ਰਸੰਨ ਕਰਨ ਲਈ ਸੁਆਰਕੇ ਸ਼ਿੰਗਾਰ ਕਰ ਰਹੀ ਹਾਂ। ਤੁਸੀਂ ਭਾਵੇਂ ਲੋਕੋ ਮੇਰੀ ਜਿੰਨੀ ਮਰਜ਼ੀ ਨਿੰਦਿਆ ਕਰੋ ਮੈਂ ਤੇ ਆਪਣਾ ਤਨ ਮਨ ਉਸ ਆਪਣੇ ਪ੍ਰਭੂ ਦੇ ਅਰਪਨ ਕਰ ਦਿਤਾ ਹੈ। ਮੈਂ ਤੇ ਕਿਸੇ ਨਾਲ ਵੀ ਝਗੜਾ ਨਹੀਂ ਕਰਦੀ ਸਗੋਂ ਆਪਣੀ ਰਸਨਾ ਦੁਆਰਾ ਰਾਮ ਰਸ ਪੀਂਦੀ ਹਾਂ। ਹੁਣ ਮੈਂ

ਆਪਣੇ ਮਨ ਨਾਲ ਫੈਸਲਾ ਕਰ ਲਿਆ ਹੈ ਕਿ ਮੈਂ ਆਪਣੇ ਪ੍ਰਭੂ ਨੂੰ ਬੜੀ ਸਜ ਧਜ ਨਾਲ ਮਿਲਾਂਗੀ। ਚਾਹੇ ਕੋਈ ਮੇਰੀ ਉਸਤਤ ਕਰੇ ਭਾਵੇਂ ਮੇਰੀ ਨਿੰਦਿਆ ਕਰੇ ਮੈਨੂੰ ਇਸ ਗਲ ਦੀ ਕੋਈ ਪ੍ਰਵਾਹ ਨਹੀਂ । ਮੈਨੂੰ ਤੇ ਉਸ ਪ੍ਰਭੂ ਨੇ ਆਪਣੇ ਰੰਗ ਵਿਚ ਰੰਗ ਲਿਆ ਹੈ ਮੈਂ ਪ੍ਰਭੂ ਦੀ ਪ੍ਰਾਪਤੀ ਕਰ ਲਈ ਹੈ।

ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥
ਕਬਹੂ ਕੂਰਨੁ ਚਨੇ ਬਿਨਾਵੈ ॥੧॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ਰਹਾਉ॥
ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥
ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥

ਅਰਥ—ਕਦੇ ਘਿਉ, ਖੰਡ, ਖੀਰ ਜਿਹੇ ਪਦਾਰਥ ਵੀ ਚੰਗੇ ਨਹੀਂ ਲਗੇ ਤੇ ਕਦੀ ਉਹ ਪ੍ਰਭੂ ਘਰ ਘਰ ਦੇ ਟੁਕੜੇ ਮੰਗਵਾ ਦਿੰਦਾ ਹੈ। ਉਹ ਪ੍ਰਭੂ ਜਿਸ ਤਰਾਂ ਵੀ ਰਖੇ ਉਸ ਤਰਾਂ ਹੀ ਰਹਿਣਾ ਚਾਹੀਦਾ ਹੈ। ਉਸਦੀ ਮਹਿਮਾਂ (ਉਸਤਤ) ਆਖੀ ਨਹੀਂ ਜਾ ਸਕਦੀ। ਕਦੇ ਉਹ ਘੋੜਿਆਂ ਤੇ ਚੜ੍ਹਾ ਦਿੰਦਾ ਹੈ ਤੇ ਕਦੇ ਪੈਰੀਂ ਪਾਉਣ ਵਾਸਤੇ ਜੁਤੀ ਵੀ ਨਹੀਂ ਦਿੰਦਾ। ਕਦੀ ਚਿਟੀਆਂ ਮਖਮਲੀ ਵਛਾਈਆਂ ਹੇਠ ਨੂੰ ਦੇਂਦਾ ਹੈ ਤੇ ਕਦੇ ਜ਼ਮੀਨ ਤੇ ਪਰਾਲੀ ਵੀ ਨਹੀਂ ਹੁੰਦੀ ਸੌਣ ਲਗਿਆਂ ਧਰਤੀ ਤੇ ਹੀ ਸੌਣਾ ਪੈਂਦਾ ਹੈ। ਨਾਮਦੇਵ ਜੀ ਆਖਦੇ ਹਨ ਕਿ ਪ੍ਰਭੂ ਦਾ ਨਾਮ ਹੀ ਨਿਸਤਾਰਾ ਕਰੇਗਾ ਕਿ ਜਿਸਨੂੰ ਸਚਾ ਗੁਰੂ ਮਿਲੇਗਾ ਉਹ ਹੀ ਸੰਸਾਰ ਸਮੁੰਦਰ ਤੋਂ ਪਾਰ ਹੋਵੇਗਾ।

ਰਾਗੁ ਭੈਰਉ ॥

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

ਅਰਥ—ਹੇ ਪ੍ਰਭੂ ! ਹਸਦਾ ਖੇਡਦਾ ਤੇਰੇ ਦੁਵਾਰੇ ਆ ਗਿਆ ਹਾਂ।

ਮੈਨੂੰ (ਨਾਮੇ ਨੂੰ) ਕੀਰਤਨ ਕਰਦੇ ਨੂੰ ਉਠਾ ਦਿਤਾ ਹੈ। ਹੇ ਪ੍ਰਭੂ ਜੇਕਰ ਇਨ੍ਹਾਂ ਮੈਨੂੰ ਨੀਵੀਂ ਜਾਤ ਦਾ ਹੋਣ ਕਰਕੇ ਹੀ ਮੰਦਰ ਵਿਚੋਂ ਉਠਾਇਆ ਹੈ ਤਾਂ ਤੂੰ ਮੈਨੂੰ ਛੀਪੇ ਦੇ ਘਰ ਵਿਚ ਜਨਮ ਹੀ ਕਿਉਂ ਦਿਤਾ। ਨਾਮਦੇਵ ਜੀ ਆਪਣੀ ਕੰਬਲੀ ਲੈ ਤੁਰ ਪਿਆ ਤੇ ਦੇਹੁਰੇ ਦੇ ਪਿਛਲੇ ਪਾਸੇ ਜਾ ਕੇ ਹਰੀ ਦਾ ਨਾਮ ਜਪਣ ਲਗ ਪਿਆ। ਜਿਉਂ ਜਿਉਂ ਨਾਮਦੇਵ ਜੀ ਪ੍ਰਭੂ ਦਾ ਗਾਨ ਕਰੀ ਜਾਂਦੇ ਸਨ ਤਿਉਂ ਹੀ ਦੇਹੁਰੇ ਦਾ ਮੂੰਹ ਪੂਰਬ ਵਲੋਂ ਹਟ ਕੇ ਪਛਮ ਵਲ ਬੈਠੇ ਭਗਤ ਜੀ ਵਲ ਹੁੰਦਾ ਜਾਂਦਾ ਸੀ।

ਭੈਰਉ ਨਾਮਦੇਉ ਜੀਉ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥੧॥ਰਹਾਉ॥
ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
ਸਾਚੀ ਪ੍ਰੀਤਿ ਜਿ ਆਪੇ ਲਾਇ ॥ ਗੁਰ ਪਰਸਾਦੀ ਦੁਬਿਧਾ ਜਾਇ ॥
ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿ ਨਾਇ ॥੩॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥੧॥੪॥੭॥

ਅਰਥ–ਜਿਸ ਤਰਾਂ ਭੁਖੇ ਜੀਵ ਨੂੰ ਅੰਨ ਨਾਲ ਪ੍ਰੀਤ ਹੁੰਦੀ ਹੈ, ਪਿਆਸੇ ਦੀ ਪਾਣੀ ਵਿਚ ਖਿਚ ਹੁੰਦੀ ਹੈ। ਜਿਸ ਤਰਾਂ ਪੁਰਖ ਦੀ ਕੁਟੰਬ ਪਾਲਣ ਦੀ ਪ੍ਰੀਤ ਹੁੰਦੀ ਹੈ। ਇਸ ਤਰਾਂ ਨਾਮ ਦੇਵ ਦੀ ਪ੍ਰਭੂ ਨਾਲ ਪ੍ਰੀਤ ਹੈ। ਜਦੋਂ ਦੀ ਨਾਮੇ ਦੀ ਪ੍ਰੀਤ ਪ੍ਰਭੂ ਨਾਲ ਲਗੀ ਹੈ। ਉਸਦਾ ਮਨ ਆਪਣੇ ਆਪ ਹੀ ਵੈਰਾਗੀ ਹੋ ਗਿਆ ਹੈ। ਜਿਵੇਂ ਪਰਾਈ ਬਦਚਲਨ ਇਸਤ੍ਰੀ ਦੂਸਰੇ ਮਰਦ ਨਾਲ ਪਿਆਰ ਕਰਦੀ ਹੈ। ਜਿਵੇਂ ਲੋਭੀ ਪੁਰਸ਼ ਧਨ ਦਾ ਹਿਤ ਕਰਦਾ ਹੈ। ਕਾਮੀ ਪੁਰਸ਼ ਨੂੰ ਇਸਤ੍ਰੀ ਪਿਆਰੀ ਲਗਦੀ ਹੈ। ਇਸਤਰਾਂ ਹੀ ਨਾਮੇ ਦੀ ਪ੍ਰੀਤ ਮੁਰਾਰੀ (ਪ੍ਰਭੂ) ਨਾਲ ਹੈ। ਸਚੀ ਪ੍ਰੀਤ ਉਹ ਹੈ ਜੋ ਪ੍ਰਭੂ ਆਪ ਲਾਵੇ। ਪ੍ਰਭੂ ਦੀ ਕਿਰਪਾ ਨਾਲੋਂ ਸਾਰੀ ਦੁਬਿਧਾ ਚਲੀ ਜਾਵੇ। ਨਾਮੇ ਨੇ ਸਚੇ ਨਾਮ ਨਾਲ ਚਿਤ ਲਾ ਲਿਆ ਹੈ ਜਿਹੜਾ ਕਦੇ ਨਹੀਂ ਟੁਟਦਾ। ਜਿਸ ਤਰਾਂ ਦੀ

ਪ੍ਰੀਤ ਬਾਲਕ ਦੀ ਅਤੇ ਮਾਤਾ ਦੀ ਹੁੰਦੀ ਹੈ, ਏਸੇ ਤਰਾਂ ਹੀ ਮੇਰਾ ਮਨ ਵਾਹਿਗੁਰੂ (ਪ੍ਰਭੂ) ਨਾਲ ਰਤਿਆ ਹੋਇਆ ਹੈ। ਨਾਮਦੇਵ ਜੀ ਆਖਦੇ ਹਨ ਕਿ ਮੇਰੀ ਪ੍ਰੀਤ ਪ੍ਰਭੂ ਨਾਲ ਲਗੀ ਹੋਈ ਹੈ ਤੇ ਉਹ ਮੇਰੇ ਚਿਤ ਵਿਚ ਵਸ ਰਿਹਾ ਹੈ।

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥੧॥
ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥ਰਹਾਉ॥
ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥੨॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥੩॥
ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥
ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪॥੨॥੮॥

ਅਰਥ—ਅਖਾਂ ਹੁੰਦਿਆਂ ਹੋਇਆਂ ਵੀ ਇਕ ਕਾਮ ਵਾਸ਼ਨਾਂ ਵਿਚ ਅੰਨ੍ਹਾ ਹੋਇਆ ਆਦਮੀ ਆਪਣੀ ਘਰ ਦੀ ਜਨਾਨੀ ਛਡਕੇ ਪਰਾਈ ਇਸਤ੍ਰੀ ਨਾਲ ਧੰਦਾ ਪਉਂਦਾ ਹੈ। ਜਿਸ ਤਰਾਂ ਤੋਤਾ ਸਿੰਬਲ ਰੁਖ ਦੇਖਕੇ ਖੁਸ਼ ਹੁੰਦਾ ਹੈ ਤੇ ਅੰਤ ਨੂੰ ਉਸ ਨਾਲ ਚਿੰਬੜਕੇ ਜਾਨ ਦੇ ਦਿੰਦਾ ਹੈ। ਪਾਪੀ ਦਾ ਘਰ ਅਗ ਵਿਚ ਹੈ ਉਸ ਦਾ ਕ੍ਰੋਧ ਕਦੇ ਠੰਡਾ ਨਹੀਂ ਹੁੰਦਾ ਹਮੇਸ਼ਾ ਸੜਦਾ ਹੀ ਰਹਿੰਦਾ ਹੈ। ਪ੍ਰਭੂ ਦੀ ਭਗਤੀ ਵਲ ਕਦੀ ਧਿਆਨ ਨਹੀਂ ਦੇਂਦਾ। ਸਹੀ ਰਸਤੇ ਨੂੰ ਛਡਕੇ ਪੁਠੇ ਰਸਤੇ ਪੈ ਜਾਂਦਾ ਹੈ। ਸ਼ੁਰੂ ਤੋਂ ਹੀ ਭੁਲਕੇ ਹਰ ਵਾਰ ਜੰਮਦਾ ਮਰਦਾ ਰਹਿੰਦਾ ਹੈ। ਉਹ ਅੰਮ੍ਰਿਤ (ਸਤ ਸੰਗ) ਨੂੰ ਛਡਕੇ ਜ਼ਹਿਰ (ਵਿਸ਼ੇ) ਨੂੰ ਖਾਂਦਾ ਹੈ। ਜਿਸ ਤਰਾਂ ਵੇਸਵਾ ਦਾ ਖਾੜਾ ਲਗਦਾ ਹੈ ਅਤੇ ਉਹ ਅਠੇ ਪਹਿਰ ਚੰਗੇ ਚੰਗੇ ਸ਼ਿੰਗਾਰ ਕਰਦੀ ਹੈ। ਤਾਲਾਂ ਨੂੰ ਪੂਰਦੀ ਸੁਰਾਂ ਨੂੰ ਮੇਲਦੀ ਹੈ। ਉਸਦੇ ਗਲ ਵਿਚ ਜਮਾਂ ਦਾ ਫੰਧਾ ਪਵੇਗਾ। ਜਿਸ ਦੇ ਕਰਮਾਂ ਵਿਚ ਚੰਗੇ ਕਰਮ ਲਿਖੇ ਹੋਏ ਹੋਣ, ਉਹ ਦੌੜਕੇ ਪ੍ਰਭੂ ਦੇ ਚਰਨਾਂ ਵਿਚ ਆ ਜਾਂਦਾ ਹੈ। ਨਾਮਦੇਵ ਜੀ ਆਖਦੇ ਹਨ, ਇਹ ਹੀ ਨੇਕ ਵੀਚਾਰ ਹਨ ਇਸ ਵੀਚਾਰਾਂ ਨੂੰ ਪਲੇ ਬੰਨ੍ਹਕੇ ਹੀ ਭਵਜਲ ਤੋਂ ਪਾਰ ਹੋਇਆ ਜਾਵੇਗਾ।

ਰਾਗੁ ਭੈਰਉ

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿਹਾਰੇ ॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥
ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰ ਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥

ਅਰਥ—ਭਗਤ ਪ੍ਰਹਿਲਾਦ ਨੂੰ ਪੜ੍ਹਾਉਣ ਵਾਲੇ ਦੋਵੇਂ ਪਾਂਧੇ ਸੰਡਾ ਤੇ ਮਾਰਕਾ ਹਰਨਾਕਸ਼ ਪਾਸ ਜਾਕੇ ਪੁਕਾਰ ਕਰਨ ਲਗੇ ਕਿ ਅਸੀਂ ਬਹੁਤ ਵਾਹ ਲਾਈ ਹੈ ਕਿ ਪ੍ਰਹਿਲਾਦ ਤੁਹਾਡਾ ਨਾਮ ਜਪੇ ਪਰ ਉਹ ਸਾਡੇ ਲਖ ਕਹਿਣ ਤੇ ਵੀ ਰਾਮ ਰਾਮ ਦਾ ਨਾਮ ਹੀ ਜਪਦਾ ਹੈ ਤੇ ਛੈਣੇ ਵਜਾ ਵਜਾਕੇ ਨਾਦ ਕਰਦਾ ਹੈ। ਇਸਨੇ ਹੋਰ ਵੀ ਸਾਰੇ ਪੜ੍ਹਨ ਵਾਲੇ ਮੁੰਡੇ ਵਿਗਾੜ ਦਿਤੇ ਹਨ। ਸਾਰਿਆਂ ਨਾਲ ਰਾਮ ਨਾਮ ਦਾ ਜਾਪ ਕਰਦਾ ਹੈ ਬਸ ਇਸਨੇ ਹਰ ਵੇਲੇ ਹਿਰਦੇ ਵਿਚ ਰਾਮ ਹੀ ਵਸਾਇਆ ਹੈ। ਪ੍ਰਹਿਲਾਦ ਦੀ ਮਾਂ ਨੇ ਸੋਚਿਆ ਕਿ ਮੇਰੇ ਪਤੀ (ਰਾਜੇ) ਨੇ ਸਾਰੀ ਦੁਨੀਆਂ ਆਪਣੇ ਜ਼ੋਰ ਨਾਲ ਵਸ ਕੀਤੀ ਹੋਈ ਹੈ ਪਰ ਮੇਰਾ ਪੁਤ੍ਰ ਪ੍ਰਹਿਲਾਦ ਕਹਿਣਾ ਨਹੀਂ ਮੰਨਦਾ, ਉਸਨੇ ਆਪਣੇ ਦਿਲ ਵਿਚ ਕੁਝ ਹੋਰ ਹੀ ਧਾਰ ਰਖਿਆ ਹੈ। ਦੁਸ਼ਟ ਰਾਜੇ ਨੇ ਮੰਤਰੀਆਂ ਨਾਲ ਮਿਲਕ ਸਲਾਹ ਕੀਤੀ ਕਿ ਜੇਕਰ ਉਹ ਰਾਮ ਨਾਮ ਜਪਣਾ ਛਡ ਦੇਵੇ ਤੇ ਉਸਦੀ ਉਮਰ ਲੰਮੀ ਕਰ ਦਿਆਂਗੇ। ਭਗਤ ਪ੍ਰਹਿਲਾਦ ਨੂੰ ਪਹਾੜ ਤੋਂ ਡਿਗੇ ਨੂੰ ਵੀ ਪ੍ਰਭੂ ਨੇ ਬਚਾ ਲਿਆ। ਅੰਤ ਵਿਚ ਹਰਨਾਕਸ਼ ਨੇ ਮਿਆਨ ਵਿਚੋਂ ਤਲਵਾਰ ਕਢਕੇ ਕਿਹਾ ਕਿ ਦਸ ਹੁਣ ਤੈਨੂੰ ਕੌਣ ਬਚਾਵੇਗਾ। ਆਪਣੇ ਭਗਤ ਨੂੰ ਪ੍ਰਭੂ ਨੇ ਦਸਿਆ ਕਿ ਤੇਰਾ ਰਾਖਾ ਇਕ ਥੰਮ ਵਿਚ ਹੈ। ਪ੍ਰਭੂ ਨੇ ਨਰ ਸਿੰਘ ਦਾ ਰੂਪ ਧਾਰਕੇ ਥੰਮ ਵਿਚੋਂ ਨਿਕਲਿਆ ਤੇ ਹਰਨਾਕਸ਼

ਨੂੰ ਆਪਣੇ ਤਿਖੇ ਨੌਹਾਂ ਨਾਲ ਮਾਰ ਦਿਤਾ। ਨਾਮਦੇਵ ਜੀ ਆਖਦੇ ਹਨ ਕਿ ਅਸੀਂ ਹਰ ਵੇਲੇ ਹੀ ਨਰ ਹਰੀ (ਪ੍ਰਭੂ) ਨੂੰ ਧਿਆਵਾਂਗੇ ਉਹ ਹੀ ਆਪਣੇ ਭਗਤਾਂ ਦੀ ਲਾਜ ਰਖਣ ਵਾਲਾ ਤੇ ਉਚੀ ਪਦਵੀ ਦੇਣ ਵਾਲਾ ਹੈ।

ਰਾਗੁ ਭੈਰਉ ॥

ਸੁਲਤਾਨੁ ਪੂਛੈ ਸੁਨੁਬੈ ਨਾਮਾ ॥ ਦੇਖਉ ਰਾਮ ਤੁਮਾਰੇ ਕਾਮਾ ॥੧॥
ਨਾਮਾ ਸੁਲਤਾਨੈ ਪੂਛੈ ਸੁਨੁਬੈ ਨਾਮਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ਰਹਾਉ॥
ਬਿਸਮਿਲ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪॥
ਬਾਦਿਸਾਹੁ ਚਿੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥
ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥
ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਇ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮ ਦੇਵ ਕਾ ਪਤੀਆ ਜਾਇ ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥

ਰਾਗੁ ਭੈਰਉ ਘਰ ੨ ॥

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠ ਆਨ ਸਭ ਸੇਵ ॥੧॥ਰਹਾਉ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹਦਿਸ ਧਾਵੈ ॥
ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਵ ਨ ਮਰਿਬੋ ਝੂਰਿ ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥
ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥੪॥
ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥੬॥
ਜਉ ਗੁਰਦੇਉ ਤ ਅਠਸਠਿ ਨਾਇਆ ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥੮॥
ਜਉ ਗੁਰਦੇਉ ਅਠ ਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥੯॥੧॥੨॥੧੧॥

ਨਾਮਦੇਉ ॥

ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥੧॥ਰਹਾਉ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

**ਅਰਥ—ਭਗਤ ਨਾਮਦੇਵ ਜੀ ਪੁਕਾਰ ਕਰਦੇ ਹਨ ਕਿ ਹੇ ਪ੍ਰਭੂ ਜੀ ਸੀਂ ਅਬਦਾਲੀ (ਪਠਾਣ) ਦਾ ਭੇਸ ਧਾਰਕੇ ਆਉ। ਜਿਸਨੇ ਅਕਾਸ਼ ਰੂਪੀ ਰ ਤੇ ਕੁਲਾ ਪਾਇਆ ਹੈ ਤੇ ਪੈਰੀਂ ਸਤਾਂ ਪਤਾਲਾਂ ਦੀਆਂ ਖੜਾਵਾਂ ਪਾਈਆਂ**

ਹਨ। ਹੇ ਪ੍ਰਭੂ ਜੀ, ਸਾਰਾ ਬ੍ਰਹਿਮੰਡ ਇਕ ਤੇਰੇ ਮੰਦਰ ਵਾਂਗ ਹੈ ਇਹ ਸਭ ਕੁਝ ਕਰਕੇ ਤੁਸੀਂ ਗੋਪਾਲ ਜੀ ਬਣੇ ਹੋ। ਛਪਿੰਜਾ ਕਰੋੜ ਮੇਘਾਂ ਦਾ ਤੇਰਾ ਵਡਾ ਚੋਲਾ ਹੈ ਤੇ ਸੋਲ੍ਹਾਂ ਹਜ਼ਾਰ ਗੋਪੀਆਂ ਦਾ ਤੇਰਾ ਤੇਬਾ ਹੈ। ਅਠਾਰਾਂ ਭਾਰ ਦਾ ਤੇਰਾ ਮੁਗਦਰ ਹੈ ਤੇ ਸਾਰਾ ਸੰਸਾਰ ਤੇਰੀ ਥਾਲੀ ਹੈ। ਸਾਰਾ ਹੀ ਸੰਸਾਰ ਤੇਰੀ ਮਸੀਤ ਹੈ ਮਨ ਮੌਲਵੀ ਤੇ ਨਿਵਾਜ ਗੁਜਾਰਦਾ ਹੈ। ਲਛਮੀ ਨਾਲ ਤੇਰਾ ਪਤੀ ਵਰਗਾ ਸਬੰਧ ਹੈ ਤੂੰ ਉਸਦਾ ਮਾਲਕ ਹੈਂ ਇਹ ਜੋ ਮੈਂ ਸਭ ਕੁਝ ਕਿਹਾ ਇਹ ਇਕ ਤੇਰਾ ਨਿਰੰਕਾਰੀ ਆਕਾਰ ਹੈ। ਹੇ ਮੇਰੇ ਪ੍ਰਭੂ ਪਾਂਡਿਆਂ ਨੇ ਭਗਤੀ ਕਰਦਿਆਂ ਮੇਰੇ ਕੋਲੋਂ ਛੈਣੇ ਖੋਹ ਲਏ ਤੂੰ ਦਸ ਇਹ ਪੁਕਾਰ ਮੈਂ ਕਿਸ ਅਗੇ ਕਰਾਂ। ਨਾਮਦੇਵ ਜੀ ਆਖਦੇ ਹਨ ਕਿ ਮੇਰਾ ਸਵਾਮੀ ਅੰਤਰਜਾਮੀ ਹੈਂ ਤੇ ਉਹ ਸਭ ਦੇਸਾਂ ਅਰਥਾਤ ਹਰ ਥਾਂ ਵਿਚਰ ਰਿਹਾ ਹੈ।

ਬਸੰਤ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥ ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ਰਹਾਉ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥ ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ।੩।੧।

ਅਰਥ–ਜਦੋਂ ਸਾਹਿਬ ਉਪਰ ਸੰਕਟ ਆ ਜਾਵੇ ਤਾਂ ਸੇਵਕ ਉਸਦਾ ਸਾਥ ਛਡ ਦੇਵੇ ਤਾਂ ਉਹ ਬਹੁਤਾ ਚਿਰ ਨਹੀਂ ਜੀਉਂਦਾ ਰਹਿੰਦਾ ਤੇ ਦੋਹਾਂ ਕੁਲਾਂ, ਸੰਸਾਰ ਵਿਚ ਤੇ ਦਰਗਾਹ ਵਿਚੋਂ ਵੀ ਸ਼ਰਮਸਾਰ ਹੁੰਦਾ ਹੈ। ਪਰ ਪ੍ਰਭੂ ਮੈਂ ਤੇਰੀ ਭਗਤੀ ਨਹੀਂ ਛਡਾਂਗਾ ਭਾਵੇਂ ਲੋਕ ਕਿੰਨਾ ਵੀ ਮੇਰਾ ਹਾਸਾ ਕਿਉਂ ਨਾ ਉਡਾਉਂਦੇ ਰਹਿਣ। ਆਪ ਦੇ ਚਰਨ ਕਮਲ ਮੇਰੇ ਹਿਰਦੇ ਵਿਚ ਵਸ ਚੁਕੇ ਹਨ। ਜਿਸ ਤਰ੍ਹਾਂ ਕੋਈ ਧਨ ਦਾ ਲਾਲਚੀ ਆਦਮੀ ਬੇਸ਼ਕ ਮਰ ਜਾਵੇ ਪਰ ਆਪਣੀ ਦੌਲਤ ਕਿਸੇ ਨੂੰ ਨਹੀਂ ਦਿੰਦਾ। ਇਸ ਤਰ੍ਹਾਂ ਹੀ ਸੰਤ ਜਨ ਪ੍ਰਭੂ ਦੇ ਰਾਮ ਨਾਮ ਨੂੰ ਨਹੀਂ ਛਡਦੇ। ਗੰਗਾ, ਗਇਆ, ਗੋਦਾਵਰੀ ਦੇ ਤੀਰਥਾਂ ਤੇ ਇਸ਼ਨਾਨ ਕਰਦੇ ਫਿਰ ਸਿਰਫ ਇਕ ਸੰਸਾਰੀ ਜੀਵ ਦੀ

ਕਲਪਨਾ ਹੀ ਹੈ। ਨਾਮ ਦੇਵ ਜੀ ਆਖਦੇ ਹਨ ਸੇਵਕ ਦੇ ਚੰਗੇ ਕਰਮ ਵੇਖ ਕੇ ਹੀ ਪ੍ਰਭੂ (ਨਾਰਾਇਣ) ਪ੍ਰਸੰਨ ਹੁੰਦਾ ਹੈ।

ਰਾਗੁ ਬਸੰਤੁ ॥

ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥
ਸੰਸਾਰੁ ਸਮੁੰਦੇ ਤਾਰਿ ਗੁੋਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋਕਉ ॥ ਪਾਰਿ ਉਤਾਰੇ ਕੇਸਵਾ ॥੩॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੨॥

ਅਰਥ—ਜਿਸ ਸੰਸਾਰ ਸਮੁੰਦਰ ਵਿਚ ਲੋਭ ਰੂਪੀ ਲਹਿਰਾਂ ਦੀ ਸੂਕ ਇਕ ਤਾਰ ਕਿਸੇ ਸਾਜ ਵਾਂਗ ਚਲ ਰਹੀ ਹੈ। ਉਸ ਵਿਚ ਮੇਰਾ ਸਰੀਰ ਡੁਬ ਰਿਹਾ ਹੈ। ਹੇ ਗੋਬਿੰਦ (ਪ੍ਰਭੂ) ਮੈਨੂੰ ਇਸ ਸੰਸਾਰ ਸਮੁੰਦਰ ਵਿਚੋਂ ਤਾਰ ਲੈ। ਹੇ ਬੀਠਲ ਪਿਤਾ ਮੈਨੂੰ ਤਾਰ ਲੈ। ਹੇ ਪ੍ਰਭੂ ਮੈਂ ਇਸ ਡੂੰਘੇ ਸਮੁੰਦਰ ਵਿਚੋਂ ਆਪਣਾ ਬੇੜਾ ਪਾਰ ਨਹੀਂ ਕਰ ਸਕਦਾ ਮੈਂ ਕਮਜ਼ੋਰ ਹਾਂ ਪਰ ਤੇਰਾ ਅੰਤ ਕਿਸੇ ਨੇ ਨਹੀਂ ਪਾਇਆ। ਦਇਆ ਕਰ ਮੇਰਾ ਸਤਗੁਰੂ ਨਾਲ ਮੇਲ ਹੋਵੇ ਤੇ ਉਹ ਮੇਰਾ ਬੇੜਾ ਇਸ ਡੂੰਘੇ ਸਮੁੰਦਰ ਵਿਚੋਂ ਪਾਰ ਕਰ ਦੇਵੇ। ਨਾਮਦੇਵ ਜੀ ਆਖਦੇ ਹਨ ਕਿ ਹੇ ਪ੍ਰਭੂ ਮੈਂ ਤਰਨ ਨਹੀਂ ਜਾਣਦਾ ਅਨਜਾਣ ਹਾਂ ਗਿਆਨਹੀਣ ਹਾਂ ਮੈਨੂੰ ਆਪਣਾ ਗਿਆਨ ਰੂਪੀ ਬਾਂਹ ਦਾ ਆਸਰਾ ਦੇ ਕੇ ਪਾਰ ਕਰ ਦੇ।

ਰਾਗੁ ਬਸੰਤੁ

ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥ ਪੀਛੈ ਤਿਨਕਾ ਲੈ ਕਰਿ ਹਾਂਕਤੀ ॥੧॥
ਜੈਸੇ ਪਨਕਤ ਥ੍ਰੂਟਿਟਿ ਹਾਂਕਤੀ ॥ ਸਰਿ ਧੋਵਨ ਚਾਲੀ ਲਾਡੁਲੀ ॥੧॥ਰਹਾਉ॥
ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ॥੨॥
ਭਣਤਿ ਨਾਮਦੇਉ ਰਮਿ ਰਹਿਆ ॥ ਅਪਨੇ ਭਗਤ ਪਰ ਕਰਿ ਦਇਆ ॥੩॥੩॥

ਅਰਥ—ਸੁਤੇ ਸਿਧ ਹੀ ਇਹ ਆਦ ਤੋਂ ਹੀ ਇਹ ਧੂੜ ਵਾਲੀ ਤਤਾਂ ਦੀ ਬਣੀ ਸਰੀਰ ਰੂਪੀ ਗਡੀ ਚਲ ਰਹੀ ਹੈ ਪ੍ਰਾਲਬਧ ਰੂਪੀ ਇਸਤ੍ਰੀ ਇਸ ਦਾ ਪਿਛਾ ਕਰਦੀ ਆ ਰਹੀ ਹੈ। ਜਿਵੇਂ ਚਿਕੜ ਵਿਚੋਂ ਭੂੰਡੀ ਕਿਸੇ ਚੀਜ਼ ਨੂੰ ਧੂੰਦੀ ਹੈ ਤਿਵੇਂ ਹੀ ਉਹ ਇਸਨੂੰ ਹਿਕਦੀ ਹੈ। ਜਿਸ ਤਰ੍ਹਾਂ ਲਾਡਲੀ ਬੁਧਾਂ

ਤਸੰਗ ਸਰੋਵਰ ਵਿਚੋਂ ਸਿਰ ਧੋਵਣ ਚਲੀ ਹੈ। ਗੁਰੂ ਰੂਪ ਧੋਬੀ ਅਗੇ ਹੀ ਗਿਆਸੂਆਂ ਦੀ ਬੁਧੀ ਨੂੰ ਧੋ ਰਿਹਾ ਹੈ। ਮੇਰਾ ਮਨ ਹਰੀ ਦੇ ਚਰਨਾਂ ਵਿਚ ਗਾ ਹੋਇਆ ਹੈ। ਨਾਮਦੇਵ ਜੀ ਆਖਦੇ ਹਨ ਮੇਰਾ ਪ੍ਰਭੂ ਹਰ ਥਾਂ ਵਸ ਰਹਾ ਹੈ ਹੇ ਪ੍ਰਭੂ ਤੂੰ ਆਪਣੇ ਭਗਤ ਤੇ ਦਇਆ ਕਰ।

ਸਾਰੰਗ ਬਾਣੀ ਨਾਮਦੇਉ ਜੀ ਕੀ ॥

ੴ ਸਤਿਗੁਰ ਪ੍ਰਸਾਦਿ ॥

ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥੧॥ਰਹਾਉ॥
ਜੈਸੇ ਮੀਨੁ ਪਾਨੀ ਮਹਿ ਰਹੈ ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥
ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥
ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥
ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥
ਅਤਿ ਸੰਚੈ ਸਮਝੈ ਨਹੀ ਮੂੜ੍ਹ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧ ਸੰਗਤਿ ਕਬਹੂ ਨਹੀ ਕਰੈ ॥
ਕਹਤ ਨਾਮਦੇਉ ਤਾਚੀ ਆਣਿ ॥ ਨਿਰਭੈ ਹੋਇ ਭਜੀਐ ਭਗਵਾਨ ॥੪॥੧॥

ਅਰਥ—ਹੇ ਮੂਰਖ ਮਨ ਵਿਸ਼ਿਆਂ ਦੇ ਜੰਗਲ ਵਿਚ ਕਿਉਂ ਜਾਂਦਾ ਹੈਂ। ਇਹ ਭੁਲਾ ਹੋਇਆ ਮਨ ਠਗਿਆ ਜਾਂਦਾ ਹੈ ਅਰਥਾਤ ਪ੍ਰਭੂ ਨੂੰ ਮਿਲ ਕੇ ਸੰਸਾਰੀ ਧੰਦਿਆਂ ਵਿਚ ਫਸ ਜਾਂਦਾ ਹੈ। ਜਿਸ ਤਰ੍ਹਾਂ ਮੱਛੀ ਪਾਣੀ ਵਿਚ ਰਹਿੰਦੀ ਹੈ ਤੇ ਉਸ ਮੂੰਹ ਦੇ ਸਵਾਦ ਵਾਸਤੇ ਲੋਹੇ ਦੀ ਤਾਰ ਨੂੰ ਨਿਗਲ ਕੇ ਫਸ ਜਾਂਦੀ ਹੈ ਇਸੇ ਤਰ੍ਹਾਂ ਹੀ ਜੀਵ ਦਾ ਮਨ ਸੰਸਾਰ ਦੇ ਮੋਹ ਵਿਚ ਫਸ ਜਾਂਦਾ ਹੈ। ਜਿਸ ਤਰ੍ਹਾਂ ਮਖੀ ਸ਼ਹਿਦ ਇਕਠਾ ਕਰਦੀ ਤੇ ਲਹੁਣ ਵਾਲਾ ਧੂੰਆਂ ਉਡਾ ਕੇ ਸ਼ਹਿਦ ਲਾਹ ਕੇ ਲੈ ਜਾਂਦਾ ਹੈ। ਜਿਸ ਤਰ੍ਹਾਂ ਗਊ ਆਪਣੇ ਵਛੇ ਵਾਸਤੇ ਦੁਧ ਉਤਾਰਦੀ ਹੈ ਤੇ ਗੁਜਰ ਉਸਦਾ ਗਲਾ ਬੰਨਕੇ ਦੁਧ ਆਪ ਚੋ ਲੈਂਦਾ ਹੈ। ਇਸੇ ਤਰ੍ਹਾਂ ਲੋਭੀ ਆਦਮੀ ਮਾਇਆ ਇਕਠੀ ਕਰਦਾ ਹੈ ਤੇ ਉਸ ਨੂੰ ਬੰਨ੍ਹ ਕੇ ਧਰਤੀ ਵਿਚ ਦਬ ਦੇਂਦਾ ਹੈ। ਉਹ ਮਨ ਮੂੜ੍ਹ ਇਹ ਕੁਝ ਨਹੀਂ ਸਮਝਦਾ ਕਿ ਇਸ ਨੇ ਏਥੇ ਹੀ ਦਬੀ ਰਹਿ ਜਾਣਾ ਹੈ। ਅੰਤ ਨੂੰ ਉਹ ਮਰ ਕੇ ਆਪ ਵੀ ਮਿਟੀ ਹੋ ਜਾਂਦਾ ਹੈ ਤੇ ਉਸਦੀ ਮਾਇਆ ਵੀ ਮਿਟੀ ਵਿਚ ਹੀ ਦਬੀ ਰਹਿ ਜਾਂਦੀ ਹੈ। ਇਹ ਜੀਵ ਆਪਣੇ ਪੰਜਾਂ ਦੁਸ਼ਮਣਾਂ ਦੇ ਜਾਲ

ਵਿਚ ਫਸਕੇ ਸੜਦਾ ਹੈ ਪਰ ਸਾਧ ਸੰਗਤ ਨਹੀਂ ਕਰਦਾ। ਨਾਮਦੇਵ ਜੀ ਆਖਦੇ ਹਨ ਇਹ ਸਭ ਸੰਸਾਰ ਧੰਦੇ ਛਡਕੇ ਉਸ ਪ੍ਰਭੂ ਦਾ ਨਿਰਭੈ ਹੋ ਕੇ ਸਿਮਰਨ ਕਰ।

ਬਦਹੁ ਕੀ ਨ ਹੋੜ ਮਾਧਉ ਮੋ ਸਿਉ ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ਰਹਾਉ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥੨॥੨॥

ਅਰਥ–ਹੇ ਪ੍ਰਭੂ ਤੁਸੀਂ ਮੇਰੇ ਨਾਲ ਇਸ ਗਲ ਦੀ ਸ਼ਰਤ ਹੀ ਕਿਉਂ ਨਹੀਂ ਲਾ ਲੈਂਦੇ ਕਿ ਤੁਸੀਂ ਸਿਰਫ ਇਕੋ ਹੀ ਰੂਪ ਵਿਚ ਨਹੀਂ ਰਹਿੰਦੇ। ਤੁਸੀਂ ਕਦੇ ਪ੍ਰਭੂ ਦਾ ਰੂਪ ਧਾਰਨ ਕਰਦੇ ਹੋ ਤੇ ਕਦੀ ਦਾਸ ਦਾ ਰੂਪ ਧਾਰਨ ਕਰਕੇ ਜਗਤ ਨੂੰ ਖੇਲ ਵਿਖਾਉਂਦੇ ਹੋ। ਆਪ ਹੀ ਤੂੰ ਦੇਵਤਾ ਆਪ ਹੀ ਤੂੰ ਮੰਦਰ ਤੇ ਆਪ ਹੀ ਪੂਜਾ ਕਰਨ ਵਾਲਾ ਪੁਜਾਰੀ ਹੈਂ। ਜਲ ਤੇ ਤਰੰਗ ਤੇ ਜਲ ਅਸਲ ਵਿਚ ਇਕ ਹੀ ਮੇਰਾ ਰੂਪ ਹੈ। ਪਰ ਕਹਿਣ ਸੁਣਨ ਵਿਚ ਹੀ ਇਹ ਦੋ ਹਨ। ਆਪ ਹੀ ਤੂੰ ਗਉਂਦਾ ਹੈ ਆਪ ਹੀ ਨਾਚ ਕਰਦਾ ਤੇ ਆਪ ਹੀ ਸਾਜ ਵਜਾਉਂਦਾ ਹੈਂ ਨਾਮਦੇਵ ਜੀ ਆਖਦੇ ਹਨ ਹੇ ਮੇਰੇ ਪ੍ਰਭੂ ਮੈਂ ਇਹ ਜਾਣ ਲਿਆ ਹੈਂ ਕਿ ਕੀ ਦਾਸ (ਮੈਂ) ਊਣਾਂ ਹਾਂ ਤੇ ਤੂੰ ਪੂਰਾ ਹੈਂ।

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥੨॥੩॥

ਅਰਥ–ਪ੍ਰਭੂ ਆਖਦਾ ਹੈ ਮੇਰੇ ਭਗਤ ਜਿਹੜੇ ਮੇਰੇ ਦਾਸ ਹਨ ਇਹ ਮੇਰਾ ਰੂਪ ਹੀ ਹਨ। ਉਨ੍ਹਾਂ ਦੇ ਥੋੜੇ ਜਿਹੇ ਦਰਸ਼ਨਾਂ ਨਾਲ ਤਿੰਨਾਂ ਤਰਾਂ ਦੇ

ਤਾਪਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਉਨ੍ਹਾਂ ਦੀ ਛੋਹ ਨਾਲ ਸੰਸਾਰ ਦੇ ਅੰਨੇ ਖੂਹ ਵਿਚੋਂ ਪਾਰ ਹੋ ਜਾਈਦਾ ਹੈ। ਮੇਰੀ ਬੁਧੀ ਭਗਤ ਛੁਡਾ ਸਕਦੇ ਹਨ ਭਾਵ ਜੋ ਮੈਂ ਕੀਤਾ ਹੋਵੇ ਭਗਤ ਨੂੰ ਉਹ ਨਾ ਚੰਗਾ ਲਗੇ ਤਾਂ ਜੋ ਉਹਨਾਂ ਨੂੰ ਚੰਗਾ ਲਗਦਾ ਹੈ ਮੈਨੂੰ ਉਹ ਹੀ ਕਰਨਾ ਪੈਂਦਾ ਹੈ, ਪਰ ਆਪਣੇ ਭਗਤ ਦੀ ਕੋਈ ਵੀ ਕੀਤੀ ਗਲ ਜਾਂ ਕੋਈ ਕੰਮ ਮੈਂ ਟਾਲ ਨਹੀਂ ਸਕਦਾ ਭਾਵ ਮੈਂ ਮੋੜ ਨਹੀਂ ਸਕਦਾ। ਕਿਸੇ ਸਮੇਂ ਮੇਰੇ ਭਗਤ ਮੈਨੂੰ ਆਪਣੀ ਪਰੇਮ ਡੋਰੀ ਵਿਚ ਬੰਨ੍ਹ ਲੈਣ ਤਾਂ ਮੈਨੂੰ ਉਨ੍ਹਾਂ ਅਗੇ ਕੋਈ ਜਵਾਬ ਨਹੀਂ ਆ ਸਕਦਾ। ਮੈਂ ਆਪਣੇ ਭਗਤਾਂ ਦੇ ਗੁਣਾਂ ਕਰਕੇ ਉਨ੍ਹਾਂ ਨਾਲ ਬਝ ਜਾਂਦਾ ਹਾਂ ਤੇ ਮੈਂ ਸਾਰਿਆਂ ਦੀ ਜੀਵਣ ਬੂਟੀ ਹਾਂ ਤੇ ਮੇਰੀ ਜੀਵਨ ਬੂਟੀ ਮੇਰੇ ਦਾਸ (ਭਗਤ) ਹਨ। ਨਾਮਦੇਵ ਜੀ ਆਖਦੇ ਹਨ, ਹੇ ਭਾਈ ਜਿਸ ਪ੍ਰਭੂ ਦੇ ਹਿਰਦੇ ਆਪਣ ਭਗਤਾਂ ਲਈ ਏਨਾ ਪਿਆਰ ਹੈ ਤਾਂ ਸਾਨੂੰ ਵੀ ਉਸ ਪਰੇਮ ਨਾਲ ਪ੍ਰਕਾਸ਼ ਕਰਨਾ ਚਾਹੀਦਾ ਹੈ।

ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ ॥

ੴ ਸਤਿਗੁਰ ਪ੍ਰਸਾਦਿ ॥

ਸੇਵੀ ਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ਰਹਾਉ॥
ਜਾਂਚੇ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ
ਚਿਤ੍ਰ ਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥
ਜਾਂਚੇ ਘਰਿ ਲਛਿਮੀ ਕੁਆਰੀ
ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ
ਕੋਟ ਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰਹਰੀ ॥੧॥
ਜਾਂਚੇ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ
ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥
ਜਾਂਚੈ ਘਰਿ ਈਸਰੁ ਬਾਵਲਾ ਜਗਤ੍ਰ ਗੁਰੂ
ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪੁ ਪੁੰਨੁ ਜਾਂਚੇ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ ॥
ਧਰਮ ਰਾਇ ਪਰੁਲੀ ਪ੍ਰਤਿਹਾਰੁ ॥
ਸੋ ਐਸਾ ਰਾਜਾ ਸ੍ਰੀ ਗੋਪਾਲੁ ॥੨॥
ਜਾਂਚੇ ਘਰਿ ਗਣ ਗੰਧਰਬ ਰਿਖੀ

ਬਪੁੜੇ ਦਾਢੀਆ ਗਾਵੰਤ ਆਛੇ ॥
ਸਰਬ ਸਾਸਤ੍ਰ ਬਹੁ ਰੂਪੀਆ ਅਨ ਗੁਰੂਆ
ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ ॥
ਚਉਰ ਢੂਲ ਜਾਂਚੈ ਹੈ ਪਵਣੁ ।
ਚੇਰੀ ਸਕਤਿ ਜੀਤਿ ਲੈ ਭਵਣੁ ॥
ਅੰਡ ਟੂਕ ਜਾਂਚੈ ਭਸਮਤੀ ॥
ਸੁ ਐਸਾ ਰਾਜਾ ਤ੍ਰਿਭਵਣ ਪਤੀ ॥੩॥
ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ
ਬਾਸਕੁ ਸੇਜ ਵਾਲੂਆ ॥
ਅਨਾਰਹ ਭਰਿ ਬਨਾਸਪਤੀ ਮਾਲਣੀ
ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆ ॥
ਨਖ ਪ੍ਰਵੇਸ ਜਾਚੈ ਸੁਰਸਰੀ ॥
ਸਪਤ ਸਮੁੰਦ ਜਾਚੈ ਘੜਬਲੀ ॥
ਏਤੇ ਜੀਅ ਜਾਂਚੈ ਵਰਤਣੀ ॥
ਸੁ ਐਸਾ ਰਾਜਾ ਤ੍ਰਿਭਵਣ ਧਣੀ ॥੪॥
ਜਾਂਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ
ਅੰਬਰੀਕੁ ਨਾਰਦੁ ਨੇਜੈ ਸਿਧ ਬੁਧ
ਗਣ ਗੰਧਰਬ ਬਾਨਵੈ ਹੇਲਾ ॥
ਏਤੇ ਜੀਅ ਜਾਂਚੈ ਹਹਿ ਘਰੀ ॥
ਸਰਬ ਵਿਆਪਿਕ ਅੰਤਰ ਹਰੀ ॥
ਪ੍ਰਣਵੈ ਨਾਮ ਦੇਉ ਤਾਂਚੀ ਆਣਿ ॥
ਸਗਲ ਭਗਤ ਜਾਚੈ ਨੀਸਾਣਿ ॥੫॥

**ਅਰਥ**—ਮਾਇਆ ਤੋਂ ਰਹਿਤ ਗੋਪਾਲ ਰਾਏ ਸੇਵੀਐ । ਭਗਤੀ ਦਾ ਦਾਨ ਸੰਤ ਜਨ ਬਨਣ ਲਈ ਦਿਓ । ਜਿਸਦੇ ਘਰ ਦਿਸ਼ਾ ਕਨਾਤਾਂ ਹਨ ਬੈਕੁੰਠ ਭਵਨ ਚਿਤਰਕਾਰੀ ਕੀਤੀ ਹੋਈ ਸ਼ਾਲਾ ਹੈ । ਸਤ ਲੋਕ ਸਮਾਨ ਨਗਰੀਆਂ ਹਨ, ਜਿਸਦੇ ਘਰ ਲਛਮੀਂ ਕੁਆਰੀ ਹੈ ਅਤੇ ਚੰਦ ਸੂਰਜ ਦੀਵੇ ਹਨ ਤੇ ਤਮਾਸ਼ੇ ਕਰਨ ਵਾਲਾ ਕਾਲ ਵਿਚਾਰਾ ਕੋਤਵਾਲ ਹੈ । ਜਿਸਦਾ ਡਰ ਸਾਰਿਆਂ ਦੇ ਸਿਰ ਉਪਰ ਹੈ ਜਿਥੇ ਏਨਾ ਪ੍ਰਕਾਸ਼ ਸੁਭਾਏਮਾਨ ਹੈ ਉਹ ਘਰ ਹਰੀ ਦਾ ਘਰ ਹੈ । ਜਿਸ ਦੇ ਘਰ ਚਤਰ ਮੁਖ ਬ੍ਰਹਮਾ ਸਚੇ ਢਾਲਣ ਵਾਲਾ ਹੈ ਜਿਸ ਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ ਤੇ ਜਿਸਦੇ ਘਰ ਸ਼ਿਵਾ ਜੀ ਬੈਰਾ ਜਗਤ ਗੁਰੂ ਦਾ ਸ੍ਰੇਸ਼ਟ ਗਿਆਨ ਕਰਨ ਵਾਲਾ ਹੈ ਪਾਪ ਪੁੰਨ ਜਾਨਣ ਵਾਲਾ ਚਿਤਰ ਗੁਪਤ ਮੁਨਸ਼ੀ ਤੇ ਅਦਾਲਤੀ ਧਰਮ ਰਾਇ ਜਿਸਦੇ ਬੂਹੇ ਅਗੇ

ਹੈ ਸੋ ਇਸ ਤਰ੍ਹਾਂ ਦਾ ਘਰ ਰਾਜੇ ਗੋਪਾਲ ਦਾ ਘਰ ਹੈ। ਜਿਸਦੇ ਘਰ ਸ਼ਿਵ ਜੀ ਦੇ ਗੁਣ ਅਤੇ ਦੇਵਤਿਆਂ ਦੇ ਰਾਗੀ ਰਿਖੀ ਅਛੇ ਗਵਈਏ ਹੋਣ, ਸਾਰੇ ਸ਼ਸਤਰ ਬੜਾ ਭਾਰਾ ਮੰਡਲੀਕ ਵਾਲਾ ਅਖਾੜਾ ਹੈ ਜਿਥੇ ਬਹੁਤ ਸੋਹਣੇ ਬੋਲਾਂ ਵਾਲੇ ਦੇਵੀ ਦੇਵਤੇ ਬੈਠੇ ਹੋਣ। ਜਿਸਦੇ ਘਰ ਪੌਣ ਚੋਰ ਕਰਨ ਵਾਲੀ ਤੇ ਸ਼ਕਤੀ ਦਾਸੀ ਹੋਵੇ ਜਿਸਨੇ ਸਾਰੇ ਲੋਕ ਜਿਤ ਲਏ ਹਨ ਸਾਰਾ ਭਗਤ ਖੰਡ ਚੁਲਾ ਹੈ ਸੋ ਇਸ ਤਰ੍ਹਾਂ ਦਾ ਘਰ ਤਿਨੇ ਲੋਕ ਦੇ ਰਾਜੇ ਦਾ ਘਰ ਹੈ। ਜਿਥੇ ਹਜਾਰਾਂ ਫਨਾਂ ਵਾਲਾ ਬੇਸ਼ਕ ਨਾਗ। ਅਠਾਰਾਂ ਭਾਰ ਬਨਾਸਪਤੀ ਮਾਲਣੀ ਹੈ ਛਿਆਨਵੇਂ ਕ੍ਰੋੜ ਮੇਘਾਂ ਦੀਆਂ ਪਾਲਾਂ ਪਾਣੀ ਭਰਨ ਵਾਲੀਆਂ ਦੀਆਂ ਹਨ। ਜਿਥੇ ਸਤ ਸਮੁੰਦਰ ਘੜਿਆਂ ਵਿਚ ਪਾਣੀ ਹੈ ਅਨੇਕਾਂ ਜੀਅ ਨੌਕਰ ਹਨ ਉਹ ਘਰ ਇਕ ਤਿੰਨ ਲੋਕ ਦੇ ਧਨੀ ਦਾ ਹੈ। ਜਿਸਦੇ ਘਰ ਦੇ ਨਿਕਟ ਅਰਜਨ, ਧ੍ਰੂ, ਪ੍ਰਹਿਲਾਦ, ਅੰਬਰੀਕ, ਨਾਰਦ, ਨੇਜੇ, ਬੁਧ, ਗਣਧਰਬ ਬਾਨਵੇਂ ਕ੍ਰੋੜ ਦੀ ਲੀਲ੍ਹਾ ਹੈ ਇਤਨੇ ਜੀਅ ਜਿਸ ਦੇ ਘਰ ਦੇ ਹਨ ਸਾਰਿਆਂ ਵਿਚ ਵਿਆਪਕ ਹਰੀ ਹੈ, ਨਾਮਦੇਵ ਜੀ ਆਖਦੇ ਹਨ ਐਸਿਆਂ ਭਗਤਾਂ ਦੀ ਵੀ ਪੂਜਾ ਕਰਦਾ ਹਾਂ ਜੋ ਹਰੀ ਦੇ ਭਗਤ ਹਨ।

ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥
ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈ ਅਤਿ ਭਜੁ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥ [ਮਲਾਰ

ਅਰਥ–ਮੈਨੂੰ ਤੂੰ ਨਾ ਭੁਲਾਵੀਂ ਪ੍ਰਭੂ ਤੂੰ ਨਾ ਭੁਲਾਵੀਂ ਹੇ ਮੇਰੇ ਰਾਮ ਤੂੰ ਨਾ ਬਿਸਾਰ। ਇਨ੍ਹਾਂ ਅਹੰਕਾਰੀਆਂ ਨੂੰ ਇਹ ਭਰਮ ਹੈ ਕਿ ਇਹ ਉਚੀ ਜਾਤ ਦੇ ਹਨ ਤੇ ਇਸ ਕਰਕੇ ਇਹ ਮੇਰੇ ਤੇ ਗੁਸਾ ਕਰਦੇ ਹਨ। ਇਸ ਵਹਿਮ

ਕਰਕੇ ਹੀ ਇਹ ਮੈਨੂੰ ਸ਼ੂਦਰ ਸ਼ੂਦਰ ਕਹਿਕੇ ਮੰਦਰ ਵਿਚੋਂ ਉਠਾਇਆ ਹੈ, ਹੇ ਮੇਰੇ ਬਾਪ ਬੀਠੁਲਾ ਮੈਨੂੰ ਦਸੋ ਮੈਂ ਕੀ ਕਰਾਂ। ਹੇ ਪ੍ਰਭੂ, ਜੇਕਰ ਮੈਨੂੰ ਮਰਨ ਪਿਛੋਂ ਤੂੰ ਮੁਕਤੀ ਦੇ ਦੇਵੇਂਗਾ ਉਸਨੂੰ ਮੈਂ ਕੀ ਕਰਨਾ ਤੇ ਉਹ ਕਿਹੜੀ ਕਿਸੇ ਨੇ ਵੇਖਣੀ ਹੈ। ਇਹ ਮੰਦਰ ਦੇ ਪੁਜਾਰੀ ਪੰਡਤ ਮੈਨੂੰ ਢੇਢ (ਚਮਿਆਰ) ਆਖਦੇ ਹਨ ਵੈਸੇ ਮੈਨੂੰ ਤੇ ਇਸ ਨਾਲ ਕੋਈ ਫਰਕ ਨਹੀਂ, ਤੇਰੀ ਪੈਜ ਪਿਛੇ ਪਵੇਗੀ ਤੇਰੀ ਹੀ ਹੇਠੀ ਹੈ। ਹੇ ਪ੍ਰਭੂ, ਤੂੰ ਤੇ ਬੜਾ ਦਿਆਲੂ ਤੇ ਕ੍ਰਿਪਾਲੂ ਦਸਿਆ ਜਾਂਦਾ ਹੈਂ ਕੀ ਤੈਨੂੰ ਮੇਰੇ ਪਰ ਕੋਈ ਦਇਆ ਨਹੀਂ ਆ ਰਹੀ। ਇਹ ਗਲਾਂ ਸੁਣਕੇ ਪ੍ਰਭੂ ਆਪਣੀਆਂ ਮਜ਼ਬੂਤ ਬਾਹਵਾਂ ਨਾਲ ਜਿਸ ਪਾਸੇ ਨਾਮਦੇਵ ਖੜਾ ਸੀ ਉਸ ਪਾਸੇ ਦੇਹੁਰੇ ਦਾ ਮੂੰਹ ਕਰ ਦਿਤਾ ਤੇ ਪੰਡਤਾਂ ਵਲ ਉਸਦੀ ਪਿਠ ਕਰ ਦਿਤੀ।

ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਐਸੋ ਰਾਮ ਰਾਇ ਅੰਤਰਜਾਮੀ ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ਰਹਾਉ॥
ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥੧॥
ਪਾਨੀ ਮਾਹਿ ਦੇਖ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥

ਅਰਥ—ਮੇਰਾ ਪ੍ਰਭੂ ਇਸ ਤਰਾਂ ਅੰਤਰਜਾਮੀ ਹੈ ਜਿਵੇਂ ਸ਼ੀਸ਼ੇ ਵਿਚ ਮੂੰਹ ਦਿਖਾਈ ਦੇਂਦਾ ਹੈ। ਉਹ ਘਟ ਘਟ ਵਿਚ ਵਸਦਾ ਹੈ ਉਹ ਆਪਣਿਆਂ ਕੋਲੋਂ ਛਿਪਦਾ ਨਹੀਂ। ਉਹ ਸਾਰੇ ਬੰਧਨਾਂ ਤੋਂ ਰਹਿਤ ਹੈ ਨਾ ਹੀ ਉਸਦੀ ਕੋਈ ਜਾਤ ਤੇ ਨਾ ਹੀ ਉਹ ਕਿਤੇ ਜਾਂਦਾ ਆਉਂਦਾ ਦਿਸਦਾ ਹੈ। ਜਿਸ ਤਰਾਂ ਪਾਣੀ ਵਿਚ ਮੂੰਹ ਦਿਸਦਾ ਹੈ। ਨਾਮੇ ਦਾ ਸਵਾਮੀ ਪ੍ਰਭੂ (ਬੀਠਲ) ਇਸ ਤਰਾਂ ਹਰ ਥਾਂ ਵਿਆਪਕ ਹੈ।

ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧॥
ਬੇਧੀਅਲੇ ਗੋਪਾਲ ਗੋੁਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ਰਹਾਉ॥

ਮਾਂਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨॥
ਗੁਰਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩॥
ਜੋ ਜਨ ਜਾਨਿ ਭਜਸਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗ ਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥

ਅਰਥ–ਮਨ ਦੀ ਮਨ ਹੀ ਜਾਣਦਾ ਹੈ ਜਾਂ ਜਿਹੜਾ ਕੋਈ ਬੁਝਣ ਵਾਲਾ ਹੋਵੇ ਉਸਨੂੰ ਮਨ ਦੀ ਕਲਪਨਾ ਕਹੀਏ। ਅੰਤਰਜਾਮੀ ਪ੍ਰਭੂ ਤੁਸੀਂ ਸਭ ਜਾਣਦੇ ਹੋ ਮੈਨੂੰ ਡਰ ਕਾਹਦਾ ਹੈ। ਗੋਪਾਲ ਗੁਸਾਈਂ ਦੇ ਨਾਲ ਮੇਰਾ ਮਨ ਬਧਾ ਹੋਇਆ ਹੈ। ਮੇਰਾ ਪ੍ਰਭੂ ਸਭ ਥਾਈਂ ਵਿਆਪਕ ਹੈ। ਇਹ ਸਾਰਾ ਪਸਾਰਾ ਉਸਨੂੰ ਮੰਨ ਰਿਹਾ ਹੈ। ਇਸ ਸੰਸਾਰ ਦੇ ਸਾਰੇ ਭਰਮ ਵਾਲੇ ਉਸਨੂੰ ਮੰਨਦੇ ਹਨ। ਗੁਰਾਂ ਦੇ ਸ਼ਬਦ ਵਿਚ ਇਹ ਮਨ ਰਤਾ ਹੈ ਸਭ ਦੂਜ ਦਵੈਤ ਖਤਮ ਹੋ ਗਈ ਹੈ। ਸਭ ਕੁਝ ਪ੍ਰਭੂ ਹੈ ਤੇ ਸਭ ਵਿਚ ਹੈ। ਜੋ ਪ੍ਰਭੂ ਨੂੰ ਜਾਣੇਗਾ ਉਸਦੀ ਮੁਕਤੀ ਹੋ ਜਾਵੇਗੀ। ਮੈਂ ਜਗ ਦੇ ਜੀਵਨ ਦੇਣ ਵਾਲੇ ਨੂੰ ਜੋ ਅਸਚਰਜ ਹੈ ਹਿਰਦੇ'ਚ ਵਸਾ ਲਿਆ ਹੈ।

ਪ੍ਰਭਾਤੀ ॥

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥
ਗੋਬਿਦੁ ਗਾਜੈ ਸਬਦੁ ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥੧॥ਰਹਾਉ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥
ਤੁਮ੍ਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥

ਅਰਥ–ਪ੍ਰਭੂ ਜੁਗਾਂ ਤੋਂ ਪਹਿਲਾਂ ਆਦ ਵਿਚ ਵੀ ਸੀ ਤੇ ਜੁਗੋ ਜੁਗ ਹੋਵੇਗਾ ਪਰ ਉਸਦਾ ਅੰਤ ਕਿਸੇ ਨੇ ਨਹੀਂ ਜਾਣਿਆ। ਸਾਰਿਆਂ ਵਿਚ ਇਕ ਰਸ ਪ੍ਰਭੂ ਵਿਆਪ ਰਿਹਾ ਹੈ ਜਿਸ ਤਰਾਂ ਮੈਂ ਦਸਿਆ ਹੈ। ਸਭ ਵਿਚ ਪ੍ਰਭੂ ਬੋਲਦਾ ਹੈ। ਸ਼ਬਦ ਰੂਪੀ ਹੋਕੇ ਵਜ ਰਿਹਾ ਹੈ ਮੇਰਾ ਪ੍ਰਭੂ ਅਨੰਦ ਰੂਪੀ ਹੈ। ਜਿਵੇਂ ਚੰਦਨ ਦੇ ਬ੍ਰਿਛ ਦੀ ਸੁਗੰਧੀ ਜੰਗਲ ਦੇ ਹੋਰ ਬ੍ਰਿਛਾਂ ਨੂੰ ਸੁਭਾਵਕ ਹੀ ਲਗ ਜਾਂਦੀ ਹੈ। ਇਸ ਤਰਾਂ ਤੁਸੀਂ ਆਪਣੇ ਭਗਤਾਂ ਨੂੰ ਚੰਦਨ ਵਾਂਗ ਨਾਮ

ਰੂਪੀ ਸੁਗੰਧੀ ਦੇ ਕੇ ਭੈੜੇ ਹਿਰਦਿਆਂ ਨੂੰ ਸਾਫ ਕਰ ਰਹੇ ਹੋ। ਤੁਸੀਂ ਪਾਰਸ ਹੋ ਤੇ ਅਸੀਂ ਲੋਹਾ ਹਾਂ ਤੁਹਾਡੇ ਨਾਲ ਮਿਲਕੇ ਅਸੀਂ ਸੋਨਾ ਹੋ ਗਏ ਹਾਂ। ਤੁਸੀਂ ਦਿਆਲੂ ਰਤਨ ਹੋ ਨਾਮਦੇਵ ਜੀ ਆਖਦੇ ਹਨ ਮੈਂ ਤੇਰੇ ਸਚ ਦੇ ਰੂਪ ਵਿਚ ਸਮਾਇਆ ਹੋਇਆ ਹਾਂ।

ਪ੍ਰਭਾਤੀ ॥

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥
ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਜੀਅ ਸੁ ਮਾਲੂਮੁ ਹੋਈ ॥੧॥ ਰਹਾਉ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ । ੩॥
ਪ੍ਰਣਵਤਿ ਨਾਮ ਦੇਉ ਇਹੁ ਜੀਉ ਚਿਤਵੈ ਸੁ ਲਹੈ ॥ ਅਮਰੁ ਹੋਇ ਸਦ ਆਕੁਲ ਰਹੈ ॥੪॥੩॥

ਅਰਥ—ਅਕਾਲ ਪੁਰਖ ਨੇ ਇਕ ਕੌਤਕ ਪੈਦਾ ਕੀਤਾ ਹੈ। ਉਸਨੇ ਘਟ ਘਟ ਵਿਚ ਬ੍ਰਹਮ ਛਪਾਇਆ ਹੋਇਆ ਹੈ। ਜੀਵ ਦੀ ਜੋਤੀ ਨੂੰ ਕੋਈ ਜਾਣਦਾ ਨਹੀਂ ਪਰ ਜੋ ਜੀਵ ਕਰਦਾ ਹੈ ਉਹ ਜੋਤੀ ਨੂੰ ਸਭ ਮਲੂਮ ਹੈ। ਜਿਸ ਤਰਾਂ ਮਿਟੀ ਤੋਂ ਬਣਿਆਂ ਘੜਾ ਮਿਟੀ ਦਾ ਰੂਪ ਹੀ ਹੈ ਜੀਵਾਂ ਦਾ ਕਰਤਾ ਪ੍ਰਭੂ ਹੈ। ਇਹ ਜੋ ਕਰਮ ਹਨ ਜੀਵਾਂ ਦੇ ਬੰਧਨ ਹਨ, ਜੋ ਕੁਝ ਕਿਸੇ ਨੇ ਕੀਤਾ ਉਹ ਆਪ ਹੀ ਕੀਤਾ ਨਾਮਦੇਵ ਜੀ ਆਖਦੇ ਹਨ ਕਿ ਜੀਵ ਜੋ ਚਿਤਵਦਾ ਹੈ ਸੋ ਲੈਂਦਾ ਹੈ ਪਰ ਜੇਕਰ ਇਹ ਅਮਰ ਹੋ ਜਾਵੇ ਤਾਂ ਸਦਾ ਵਾਸਤੇ ਕਾਲ ਤੋਂ ਰਹਿਤ ਹੋ ਕੇ ਅਕਾਲ ਪੁਰਖ ਵਿਚ ਸਮਾਏ।

ਕਾਂਡ ਸੰਤਾਲੀਵਾਂ

# ਅਭੰਗ

ਭਗਤ ਨਾਮ ਦੇਵ ਜੀ ਨੇ ਬਿਠੁਲ (ਪ੍ਰਭੂ) ਜੀ ਪਾਸੋਂ ਸਤ ਕੋਟੀ ਅਭੰਗ ਲਿਖਣ ਦਾ ਅਸ਼ੀਰਵਾਦ ਮੰਗਿਆ। ਪ੍ਰਭੂ ਜੀ ਨੇ ਕਿਹਾ ਭਗਤ ਜੀ ਤੁਸੀਂ ਨਹੀਂ ਲਿਖ ਸਕਦੇ ਕਿਉਂਕਿ ਉਨ੍ਹਾਂ ਵਾਸਤੇ ਲਿਖਣ ਲਈ ਬਹੁਤ ਸਮਾਂ

ਚਾਹੀਦਾ ਹੈ। ਤੁਸੀਂ ਆਪਣੀ ਬਾਕੀ ਰਹਿੰਦੀ ਉਮਰ ਵਿਚ ਸਤ ਕੋਟੀ ਅਭੰਗ ਨਹੀਂ ਲਿਖ ਸਕਦੇ। ਜਦੋਂ ਭਗਤ ਜੀ ਖਹਿੜੇ ਪੈ ਗਏ ਕਿ ਮੈਂ ਇਹ ਵਚਨ ਕਰ ਚੁਕਾ ਹਾਂ ਮੈਂ ਜ਼ਰੂਰ ਲਿਖਣੇ ਹਨ ਤਾਂ ਪ੍ਰਭੂ ਜੀ ਨੇ ਭਗਤ ਦੇ ਸਾਰੇ ਪ੍ਰਵਾਰ ਦੇ ਮੈਂਬਰਾਂ ਸਣੇ ਆਪ ਅਭੰਗ ਲਿਖੇ। ਸੰਤ ਤੁਕਾ ਰਾਮ ਜੀ ਲਿਖਦੇ ਹਨ ਭਗਤ ਨਾਮਦੇਵ ਜੀ ਨੇ ਉਨੰਜਾ ਕਰੋੜ ਉਨਤਰ ਲਖ ਅਭੰਗ ਰਚੇ ਉਨ੍ਹਾਂ ਵਿਚੋਂ ਕੁਝ ਅਭੰਗ ਅਰਥਾਂ ਸਮੇਤ ਪੇਸ਼ ਹਨ ਜਿਨ੍ਹਾਂ ਦੇ ਅਰਥ ਸ੍ਰੀ ਸੋਹਨ ਲਾਲ ਦੀ ਲਿਖੀ ਪੁਸਤਕ "ਯੁਗ ਪੁਰਸ਼ ਨਾਮਦੇਵ" ਦੀ ਸਹਾਇਤਾ ਨਾਲ ਕਰ ਰਹੇ ਹਾਂ।

( ੧ )

ਪੰਡਰੀ ਚੱਆ ਸੁਖਾ ਅੰਤਰ ਪਾਰ ਨਾਹੀ ਲੇਖਾ।<br>
ਸ਼ੇਸ਼ਾ ਸਹਸਤ੍ਰ ਮੁਖਾ ਨਾ ਵਰਣ ਵੋਚਿ ॥੧॥<br>
ਪੰਡਰੀ ਚਆ ਸੁਖਾ ਤੇਚਿ ਅਧਿਕਾਰੀ।<br>
ਜਨਮੇ ਜਨਮੀ ਵਾਚੀ ਘਢਲੀ ਜਯਾ ॥੨॥<br>
ਪੰਡਰੀਸ ਜਾਤਾਂ ਪ੍ਰੇਮ ਉਦੰਬਲਤ।<br>
ਆਨੰਦੇ ਗਰਜਤ ਨਾਮ ਘਸ਼ ॥੩॥<br>
ਵਿਸ਼ਵ ਮੂਰਤੀ ਵਿਟੋ ਵਿਸ਼ੰਭਰ ਦੇਖੇ।<br>
ਵਿਰਸਲਾ ਦੁਖੇ ਦੇਰ ਭਾਵ ॥੪॥<br>
ਨਾਮਾ ਮਹਣੇ ਤਿਆਆ ਹੋਇਨ ਚਰਣ ਰਜ।<br>
ਨੁਪੇਕਸ਼ੀਲ ਮੰਜ ਪਾਂਡੁ ਰੰਗ ॥੫॥

ਅਰਥ—ਪਿੰਡਰ ਪੁਰ ਦੇ ਅਨੰਦ ਦੀ ਸੀਮਾਂ ਨਹੀਂ ਹੈ। ਉਸਦਾ ਵਰ-ਨਣ ਹਜ਼ਾਰ ਮੁਖ ਵਾਲਾ ਸ਼ੇਸ਼ ਨਾਗ ਵੀ ਨਹੀਂ ਕਰ ਸਕਦਾ। ਪਿੰਡਰ ਪੁਰ ਦੇ ਅਨੰਦ ਮਾਨਣ ਵਾਲਾ ਉਹੀ ਹੈ ਜਿਸਨੇ ਜਨਮ ਜਮਾਂਤਰ ਤੋਂ ਪਿੰਡਰ ਪੁਰ ਦੀ ਯਾਤਰਾ ਸਹੀ ਤਰਾਂ ਕੀਤੀ ਹੈ। ਪਿੰਡਰ ਪੁਰ ਜਾਂਦੇ ਹੋਏ ਪ੍ਰੇਮ ਉਮੜਦਾ ਹੈ ਅਤੇ ਅਨੰਦ ਬਹਾਰ ਲਗ ਜਾਂਦੀ ਹੈ। ਵਿਸ਼ਵ-ਮੂਰਤੀ ਵਿਠਲ ਰੂਪ ਵਿਸ਼ੰ-ਭਰ ਦੇ ਦਰਸ਼ਨ ਕਰਨ ਨਾਲ ਦੁਖ ਅਤੇ ਚੇਤਨਾ ਦੂਰ ਹੋ ਜਾਂਦੇ ਹਨ। ਨਾਮਦੇਵ ਜੀ ਕਹਿੰਦੇ ਹਨ ਮੈਂ ਉਨ੍ਹਾਂ ਦੇ ਚਰਨਾਂ ਤੋਂ ਬਲਿਹਾਰ ਜਾਵਾਂਗਾ ਜਿਹੜੇ ਪਿੰਡਰ ਪੁਰ ਦੇ ਸਚੇ ਭਗਤ ਹਨ ਤਦ ਪਾਂਡੂ ਰੰਗ ਮੈਨੂੰ ਕਦੀ

ਨਹੀਂ ਭੁਲਣਗੇ।

(੨)

ਕਾਇ ਕਰੂੰ ਆਤਾਂ ਦੇਵੀ ਵਿਸ਼ੰਭਰਾ।
ਮਜਲਾਸੀਂ ਥਾਰਾ ਨਾਹੀ ਕੋਠੇ ॥੧॥
ਉਬਗਤੀ ਸੋਯਰੀ ਆਯਰੀ ; ਸਮਸਤ।
ਕਾਇ ਕਰੂੰ ਅੰਤ ਪਾਹਸੀ ਮਾਝਾ ॥੨॥
ਤੂੰਚਿ ਮਾਤਾ ਪਿਤਾ ਗੁਰੂ ਬੰਧੂ ਹੋਸੀ।
ਜਾਊਂ ਮੀ ਕੋਣਾਸ਼ੀ ਸ਼ਰਣ ਆਤਾ ॥੩॥
ਪਾਈ ਥਾਰਾ ਮਾਗੋ ਨਾਮਿਆ ਦੀ ਵਿਨੰਤੀ।
ਚਿਤ ਪਾ ਸ੍ਰੀ ਪਤੀ ਆਤਾ ਵੇਗੋਂ ॥੪॥

ਅਰਥ—ਹੇ ਪ੍ਰਭੂ, ਹੇ ਵਿਸ਼ੰਭਰ, ਦਸੋ ਮੈਂ ਕੀ ਕਰਾਂ ? ਮੈਨੂੰ ਕਿਧਰੇ ਵੀ ਕੋਈ ਟਿਕਾਣਾ ਨਹੀਂ ਹੈ। ਮੇਰੇ ਸਾਰੇ ਸਾਕ ਸੰਬੰਧੀ ਮੇਰੇ ਤੋਂ ਤੰਗ ਆ ਗਏ ਹਨ ਤੇ ਤੁਸੀਂ ਵੀ ਮੇਰੀ ਪ੍ਰੀਖਿਆ ਲੈ ਰਹੇ ਹੋ, ਦਸੋ ਮੈਂ ਕੀ ਕਰਾਂ ? ਤੁਸੀਂ ਹੀ ਮੇਰੇ ਮਾਤਾ,ਪਿਤਾ, ਗੁਰੂ, ਸ਼ੁਭ ਚਿੰਤਰ ਹੋ, ਫਿਰ ਤੁਹਾਡੇ ਸਿਵਾ ਹੋਰ ਮੈਂ ਕਿਸਦੀ ਸ਼ਰਨ ਲਵਾਂ ? ਨਾਮਦੇਵ ਜੀ ਪ੍ਰਾਰਥਨਾਂ ਕਰਦੇ ਹਨ।

ਹੇ ਪ੍ਰਭੂ, ਹੇ ਸ੍ਰੀ ਪਤਿ ਜੀ ਤੁਸੀਂ ਹੁਣ ਜਲਦੀ ਹੀ ਮੇਰੇ ਵਲ ਧਿਆਨ ਦੇ ਕੇ ਮੈਨੂੰ ਆਪਣੇ ਚਰਨਾਂ ਵਿਚ ਥਾਂ ਦਿਓ।

(੩)

ਹਰਿ ਰੇ ਵਾਡ ਵੇਲ ਝਾਲਾ। ਕੋਣਾ ਭਕਤਾ ਨੇ ਗੋਵਿਲ ॥੧॥
ਝੜ ਕਰਿ ਯੇਈ ਗਾ ਬਿਠਲਾ। ਕੰਠ ਆਲਵਿਤਾ ਸ਼ੋਖਲਾ ॥੨॥
ਪਾਣ ਕੇਵਹਾਂ ਭੇਇਲ ਮਾਝਾ। ਆਲਿੰਗੀਲ ਚਹੂੰ ਭੁਜਾ ॥੩॥
ਨਾਮਾ ਗਹਿਵਰੇਂ ਦਾਣਲਾ। ਪੂਨ ਧਰਣੀਏ ਲੋਟਣਾ ॥੪॥

ਅਰਥ—ਹੇ ਹਰੀ (ਪ੍ਰਭੂ) ਬਹੁਤ ਦੇਰ ਹੋ ਗਈ ਹੈ ਪਤਾ ਨਹੀਂ ਤੁਹਾਨੂੰ ਕਿਸ ਭਗਤ ਨੇ ਰੋਕ ਲਿਆ ਹੈ। ਹੇ ਬਿਠਲ ਜਲਦੀ ਪਹੁੰਚੋ, ਤੁਹਾਨੂੰ ਬੁਲਾ-ਉਂਦੇ ਬੁਲਾਉਂਦੇ ਮੇਰਾ ਗਲਾ ਵੀ ਸੁਕ ਗਿਆ ਹੈ। ਮੇਰੇ ਪ੍ਰਾਣ, ਮੇਰੇ ਪ੍ਰਮੇਸ਼ਵਰ ਜੀ ਤੁਸੀਂ ਕਦੋਂ ਆ ਕੇ ਮੈਨੂੰ ਆਪਣੀਆਂ ਬਾਹਵਾਂ ਵਿਚ ਲਵੋਗੇ। ਨਾਮਦੇਵ ਜੀ ਗਦ ਗਦ ਹੋ ਗਏ ਤੇ ਉਨ੍ਹਾਂ ਦੀਆਂ ਅਖਾਂ ਵਿਚੋਂ ਖੁਸ਼ੀ ਦੇ ਹੰਝੂਆਂ ਦੀਆਂ ਧਾਰਾਂ ਵਹਿ ਰਹੀਆਂ ਸਨ।

(੪)

ਤੁਝਿਆ ਸਤੇ ਨੇ ਬੇਦਾਸੀ ਬੋਲਣੇਂ।
ਸੂਰਯਾਮੀ ਚਾਲਣੇ ਤੁਝਿਆ ਬਲੇਂ ॥੧॥
ਏਸਾ ਤੂਸਮਰਧ ਬ੍ਰਹਮਡਾਚਾ ਧਨੀ।
ਵਰਮ ਤੇ ਜਾਣਨੀ ਸ਼ਰਣੇ ਅਲੋਂ ॥੨॥
ਮੇਘਾਨੀ ਵਰਸ਼ਾਵੈ ਪਰਵਤੀ ਬੈਸਾਵੇਂ।
ਵਾਯੂ ਨੇ ਵਿਚਾਰਵੇਂ ਸਤੇ ਤੁਝੇਂ ॥੩।
ਨਾਮਾ ਮਹਣੇ ਕਾਂਹੀ ਨ ਹਾਲੇ ਸਾਚਾਰ।
ਪ੍ਰਭ ਤੂੰ ਨਿਰਧਾਰ ਪਾਂਡੂ ਰੰਗਾ ॥੪।

**ਅਰਥ—ਹੇ ਪਾਂਡੂ ਰੰਗ ਤੁਹਾਡੀ ਪ੍ਰਭੁਤਾ ਨਾਲ ਹੀ ਵੇਦਾਂ ਦਾ ਉਚਾਰਨ ਹੋ ਸਕਿਆ। ਤੁਹਾਡੀ ਤਾਕਤ ਨਾਲ ਹੀ ਸੂਰਜ ਗਤੀ ਸ਼ੀਲ ਹੈ। ਤੁਸੀਂ ਸ਼ਕਤੀਸ਼ਾਲੀ ਤੇ ਵਿਸ਼ਵ ਦੇ ਸਵਾਮੀ ਹੋ। ਇਹ ਸਭ ਕੁਝ ਜਾਣਕੇ ਹੀ ਮੈਂ ਤੁਹਾਡੀ ਸ਼ਰਨ ਵਿਚ ਆਇਆ ਹਾਂ। ਤੁਹਾਡੀ ਹੀ ਪ੍ਰਭੁਤਾ ਨਾਲ ਬਦਲ ਵਰਸਦੇ ਹਨ ਤੇ ਹਵਾ ਚਲਦੀ ਹੈ ਹੇ ਪਾਂਡੂ ਪ੍ਰਭੂ ਤੁਹਾਡੀ ਪ੍ਰਭੁਤਾ ਤੋਂ ਬਿਨਾਂ ਕੁਝ ਨਹੀਂ ਹੋ ਸਕਦਾ।**

(੫)

ਅਸਤ੍ਰਿਆਚੇ ਮਲ ਬੈਸਲੈ ਯੇ ਵਾਚੇ।
ਤੇ ਨ ਫਿਟਤੀ ਸਾਰੇ ਤੀਰਥੋਂ ਦਕੋਂ ॥੧॥
ਹਰਿਨਾ ਭਾਭ੍ਰਿਤ ਪ੍ਰਖਸ਼ਾਲੀ ਜਿਵਹੇ ਤੇਂ।
ਪਾਣੀਏ ਬਹੁਤੇ ਕਾਇ ਕੀਰਤੀ ॥੨॥
ਗੰਗਾ ਸਾਗਰਾਦਿ ਤੀਰਥੇ ਕੋਡਵਰੀ।
ਹਰਿ ਮਾਚਿ ਸਰੀ ਨ ਚਵਤੀ ॥੩॥
ਹਰਿਨਾਮ ਗੰਗੇ ਸੁਸਨਾਤ ਚੈਂ ਝਾਲਾ।
ਨਾਮਿਯਾਜ ਵਲੀ ਆਲਾ ਕੇਸ਼ਿਰਾਜ ॥੪॥

**ਅਰਥ—ਮੇਰੀ ਬਾਣੀ ਤੇ ਝੂਠ ਦੀ ਮੈਲ ਚੜ੍ਹੀ ਹੋਈ ਹੈ ਜਿਹੜੀ ਤੀਰਥ ਦੇ ਜਲ ਨਾਲ ਨਹੀਂ ਧੁਲ ਸਕੇਗੀ। ਇਸ ਮੈਲ ਨੂੰ ਸਿਰਫ ਹਰੀ ਨਾਮ ਰੂਪੀ ਅੰਮ੍ਰਿਤ ਹੀ ਧੋ ਸਕਦਾ ਹੈ, ਇਸਨੂੰ ਹੋਰ ਕੋਈ ਜਲ ਨਹੀਂ ਧੋ ਸਕਦਾ। ਵੈਸੇ ਤੇ ਗੰਗਾ ਸਾਗਰ ਆਦਿ ਕਈ ਤੀਰਥ ਹਨ ਪਰ ਉਨ੍ਹਾਂ ਵਿਚੋਂ ਕੋਈ ਵੀ ਜਲ ਸ੍ਰੀ ਹਰੀ ਨਾਮ ਦੇ ਅੰਮ੍ਰਿਤ ਦੀ ਬਰਾਬਰੀ ਨਹੀਂ ਕਰ ਸਕਦਾ। ਹਰੀ ਨਾਮ**

ਰੂਪੀ ਗੰਗਾ ਵਿਚ ਇਸ਼ਨਾਨ ਕਰਨ ਤੇ ਹੀ ਨਾਮਦੇਵ ਦੇ ਭਗਵਾਨ ਨੇੜੇ ਆਇਆ ਹੈ।

( ੬ )

ਅੰਮ੍ਰਿਤਾਹੁਨੀ ਗੋਂਡ ਨਾਮ ਤੁਝੇਂ ਦੇਵਾ।
ਮਨ ਸਾਝੇਂ ਕੇਸਵਾ ਕਾਂਪਾ ਨੇਂਧੇ ॥੧॥
ਸਾਂਗ ਪੰਢਰਿਰਾਯਾ ਕਾਯ ਕਰੂੰ ਯਾਸੀ।
ਕਾਂ ਰੂਪ ਧਿਆਨਾਸੀ ਨ ਯੇ ਤੁਝੇਂ ॥੨॥
ਕੀਤੰਜੀ ਬੇਸਤਾਂ ਨਿਦਰੈਂ ਨਾਮਵੀਲੇ।
ਮਨ ਮਾਝੇਂ ਗੁੰਤਲੇ ਵਿਸ਼ਮ ਸੁਖਾ ॥੩॥
ਹਰਿਦਾਸ ਗਰਜਤੀ ਹਰਿ ਨਾਮ ਚਥਾ ਕੀਰਤੀ।
ਨਯੇ ਮਾਝਯਾ ਚਿਤੀ ਨਾਮਾ ਮਹਣੇਂ ॥੪॥

**ਅਰਥ–ਹੇ ਕੇਸ਼ਵ (ਪ੍ਰਭੂ) ਤੁਹਾਡਾ ਨਾਮ ਅੰਮ੍ਰਿਤ ਤੋਂ ਵੀ ਮਿੱਠਾ ਹੈ, ਪਰ ਪਤਾ ਨਹੀਂ ਮੇਰਾ ਮਨ ਉਸਦੀ ਰਟ ਕਿਉਂ ਨਹੀਂ ਲਾਉਂਦਾ ? ਜੇਕਰ ਧਿਆਨ ਧਰਦਾ ਹਾਂ ਤਾਂ ਨੀਂਦ ਸਤਾਉਂਦੀ ਹੈ। ਮਨ ਵਿਸ਼ੇ ਦੇ ਅਨੰਦ ਵਿਚ ਘੁੰਮਦਾ ਫਿਰਦਾ ਹੈ। ਹਰੀ ਦੇ ਭਗਤ ਹਰੀ ਦੇ ਨਾਮ ਦਾ ਗਾਇਨ ਕਰਦੇ ਰਹਿੰਦੇ ਹਨ ਪਰ ਮੇਰੇ ਦਿਲ ਤੇ ਉਸਦਾ ਕੋਈ ਅਸਰ ਨਹੀਂ ਹੁੰਦਾ। ਹੇ ਪ੍ਰਭੂ, ਤੁਸੀਂ ਹੀ ਦਸੋ ਕਿ ਨਾਮਾ ਇਸਦਾ ਕੀ ਉਪਾ ਕਰੇ।**

( ੭ )

ਅਵਧਾਚਿ ਸੰਸਾਰ ਸੁਖਾਚਾ ਫਰੀਨ।
ਅਵਧਿਆ ਭਾਵੇਂ ਘਰਿਨ ਬਿਠੁਲ ਏਕ ॥੧॥
ਅਵਧਿਆ ਸ਼ੀਣਭਾਗ ਹਿਰੋਨਿ ਘੇਇਲ।
ਅਵਧੇਚਿ ਤੋਡੀਲ ਮਾਇਆ ਪਾਰਾ ॥੨॥
ਅਵਧਿਆ ਜੀਵਲਗ ਹਾਚਿ ਪੈ ਹੋਇਲ।
ਅਵਧਿਆ ਹਾ ਘੇਇਲ ਭਾਰ-ਮਾਥਾ ॥੩॥
ਅਵਧਿਆ ਤ੍ਰਿਵਿਧ ਤਾਪ ਛਣੇ ਮਾਲਵੀਲ।
ਅਵਿਧਆ ਚਾਲ ਵੀਲ ਯੋਗ ਛੇਮ ॥੪॥
ਅਵਸਿਆ ਸੰਸਾਰਾਚੇਂ ਬਸਣੈਂ ਮੋਡੀਲ।
ਅਵਧੇਥਿ ਤੋਡੀਲ ਮਾਇਆ ਜਾਲ ॥੫॥
ਨਾਮਾ ਮਹਣੇ ਅਵਧੀ ਸੋਡਾ ਮਿਥਿਆ ਭ੍ਰਾਂਤੀ।
ਬਿਠਲੇ ਵੀਣ ਵਿਸ਼ਰਾਂਤਿ ਨਾਹੀਂ ਕੋਠੇਂ ॥੬॥

ਅਰਥ—ਮੈਂ ਸਾਰਾ ਸੰਸਾਰ ਸੁਖੀ ਬਣਾਵਾਂਗਾ, ਮੇਰੀ ਸਾਰੀ ਆਸਥਾ ਸਿਰਫ ਇਕ ਵਿਠਲ ਦੇ ਪ੍ਰਤੀ ਹੀ ਰਹੇਗੀ। ਉਹ ਮੇਰੀ ਸਾਰੀ ਘਿਰਣਾਂ ਨਸ਼ਟ ਕਰਕੇ ਮਾਇਆ ਦੇ ਸਾਰੇ ਬੰਧਨ ਕਟਣਗੇ। ਉਹ ਹੀ ਮੇਰੇ ਪਰਮ ਪਿਆਰੇ ਹੋਣਗੇ ਤੇ ਉਹ ਹੀ ਮੇਰੇ ਸਾਰੇ ਭਾਰਾਂ ਨੂੰ ਦੂਰ ਕਰਨਗੇ। ਮੇਰੀ ਸਾਰੀ ਗ੍ਰਿਹਸਤੀ ਤੇ ਮਾਇਆ ਦੇ ਬੰਧਨ ਕਟਣਗੇ। ਨਾਮਦੇਵ ਜੀ ਕਹਿੰਦੇ ਹਨ, ਝੂਠੀਆਂ ਭਾਵਨਾਵਾਂ ਦਾ ਤਿਆਗ ਕਰੋ, ਵਿਠਲ (ਪ੍ਰਭੂ) ਦੇ ਨਾਮ ਤੋਂ ਇਲਾਵਾ ਹੋਰ ਕਿਤੇ ਵੀ ਅਰਾਮ ਨਹੀਂ ਹੈ।

( ੮ )

ਸਦਗੁਰੂ ਨਾਇਕੋਂ ਪੂਰਣ ਕ੍ਰਿਪਾ ਕੇਲੀ।
ਨਿਜ ਵਸਤੂ ਦਾ ਵਿਲੀ ਮਾਝੀ ਅਜ ॥੧॥
ਮਾਝੇਂ ਸੁਖ ਮਜ ਦਾਖਿਏਲੇਂ ਡੋਲਾ।
ਵਿਸ਼ਚਲੀ ਪ੍ਰੇਮ ਕਲਾ ਗਿਆਨ ਮੁਦਰਾ ॥੨॥
ਤਥਾ ਉਤਰਾਈ ਵਹਾਵੇਂ ਕਵਣਯਾ ਗੁਣੇਂ।
ਜਨਮਾ ਨਾਹੀ ਯੇਣੇ ਏਸੇ ਕੇਲੇਂ ॥੩॥
ਡੋਲਿਆਚਾ ਡੋਲਾ ਉਘਡਿਲਾ ਜੇਣੇ।
ਲੇਵਵਿਲੇਂ ਲੇਣੇਂ ਆਨੰਦਾਚੇ ॥੪॥
ਨਾਮਾ ਮਹਣੇਂ ਨਿਕੀ ਸਾਪਡਲੀ ਸੋਏ।
ਨ ਵਿਸੰਬੇ ਪਾਏ ਖੇਚ ਰਾਚੇ ॥

ਅਰਥ—ਪ੍ਰਭੂ ਨੇ ਪੂਰੀ ਕਿਰਪਾ ਕਰਕੇ ਮੈਨੂੰ ਆਤਮ-ਦਰਸ਼ਨ ਕਰਾਇਆ ਮੈਨੂੰ ਆਪਣਾ ਸੁਖ ਆਪਣੀਆਂ ਅਖਾਂ ਨਾਲ ਦਿਖਾਇਆ ਅਤੇ ਪ੍ਰੇਮ ਕਲਾ ਤੇ ਗਿਆਨ ਮੁਦ੍ਰਾ ਦਿਤੀ। ਜਨਮ ਮਰਨ ਦਾ ਬੰਧਨ ਹੀ ਕਟ ਦਿਤਾ। ਇਸਦੇ ਵਾਸਤੇ ਮੈਂ ਪ੍ਰਭੂ ਦਾ ਰਿਣੀ ਹਾਂ ਜੋ ਮੇਰਾ ਜਨਮ ਸਫਲਾ ਕੀਤਾ ਹੈ। ਜਿਸਨੇ ਅਖਾਂ ਖੋਲ੍ਹ ਦਿਤੀਆਂ ਤੇ ਅਨੰਦ ਦੇ ਗਹਿਣਿਆਂ ਨਾਲ ਮੈਨੂੰ ਸਜਾ ਦਿਤਾ। ਨਾਮਦੇਵ ਜੀ ਕਹਿੰਦੇ ਹਨ, ਮੈਨੂੰ ਚੰਗੀ ਸੁਵਿਧਾ ਪ੍ਰਾਪਤ ਹੋ ਚੁਕੀ ਹੈ ਹੁਣ ਮੈਂ ਖੇਚਰ (ਪ੍ਰਭੂ ਦੇ ਚਰਨ ਨਹੀਂ ਛਡਾਂਗਾ)।

( ੯ )

ਅਵਧੀ ਹੇ ਪੰਢਰੀ ਸੁਖਾਚੀ ਵਵਰੀ।
ਅਵਧਾ ਘਰੋ ਘਰੀਂ ਬ੍ਰਹਮਾਨੰਦ ॥੧॥

ਆਵਦਿਆ ਹਾ ਬਿਠਲ ਸੁਖਤਿਆਚੀ ਆਹੇ ।
ਅਨੁਸਹੇ ਤੇ ਲਾਹੇ ਸਰਵ ਸੁਖ ॥੨॥
ਪਹਾਵਾ ਅਵਦਿਆ ਨਯਨੀ ਏਕਾਂਵਾ ਸ਼ਸ਼੍ਰਵਣੀ ।
ਅਵਦਿਆ ਧਿਆਵਾ ਧਿਆਨੀ ਅਵਧਆ ਮਨੇਂ ॥੩॥
ਅਵਧਿਏ ਆਵਡੀਂ ਅਵਦਿਆ ਗਾਵਾ ਗੀਤੀਂ ।
ਅਵਦਿਆ ਸਰਵਾਭੂਤੀ ਤੋਚਿ ਆਹੇ ॥੪॥
ਅਵਦਿਆ ਹਾ ਜਾਣਦਾ ਅਵਧਾ ਯਾ ਮਨਾਵਾ ।
ਅਵਦਿਆ ਵਾਖਾਣਾਵਾ ਅਵਧੀ ਵਾਚਾ ॥੫॥
ਅਵਦਿਆ ਵੋਲ ਖੇਨਿ ਅਵਧਾ ਗਿਲਿਜੇ ਮਨੇਂ ।
ਅਵਦਿਆ ਹਾਚਿ ਹੋਣੇ ਮਹਣੇ ਨਾਮਾ ॥੬॥

**ਅਰਥ—ਸਾਰਾ ਪਿੰਡਰੀ ਹੀ ਅਨੰਦ ਦਾ ਭੰਡਾਰਾ ਹੈ ਉਥੇ ਘਰ ਘਰ ਵਿਚ ਬ੍ਰਹਮਾਂਨੰਦ ਦਾ ਵਾਸਾ ਹੈ। ਵਿਠਲ ਆਪ ਹੀ ਸੁਖਮਈ ਹੈ, ਉਨ੍ਹਾਂ ਨੂੰ ਮੰਨਣ ਵਾਲਿਆਂ ਨੂੰ ਵੀ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਅਖਾਂ ਨਾਲ ਉਨ੍ਹਾਂ ਦੇ ਦਰਸ਼ਨ ਕਰੋ, ਕੰਨਾਂ ਨਾਲ ਉਨ੍ਹਾਂ ਦੇ ਗੁਣ-ਗਾਣ ਸੁਣੋ, ਮਨ ਵਿਚ ਉਨ੍ਹਾਂ ਦਾ ਧਿਆਨ ਕਰੋ। ਗੀਤ ਵੀ ਉਨ੍ਹਾਂ ਦੀ ਪ੍ਰਸੰਸਾ ਦੇ ਹੀ ਗਾਉ। ਉਹ ਵਿਠਲ (ਪ੍ਰਭੂ) ਹੀ ਹਰ ਥਾਂ ਵਿਆਪਕ ਹਨ। ਉਨ੍ਹਾਂ ਨੂੰ ਹੀ ਸਭ ਕੁਝ ਜਾਣੋ ਤੇ ਮੰਨੋ, ਬਾਣੀ ਤੋਂ ਉਨ੍ਹਾਂ ਦਾ ਹੀ ਬਖਾਨ ਕਰੋ। ਨਾਮਦੇਵ ਜੀ ਕਹਿੰਦੇ ਹਨ ਤੁਸੀਂ ਆਪਣੇ ਆਪ ਨੂੰ ਵੀ ਉਸ ਪ੍ਰਭੂ ਦੇ ਨਾਲ ਮਿਲਾ ਲਵੋ।**

( ੧੦ )

ਸਤ ਸੰਕਲਪਾ ਚਾ ਕਰਤਾ ਜੋ ਵਿਸ਼ਵਾਚਾ ।
ਅਨਾਥ ਜੀਵਾਂਚਾ ਮਾਯ ਬਾਪ ॥੧॥
ਪੁੰਢਲਿਕੋਂ ਤਯਾ ਆਣਿਲੋਂ ਰੰਗਣੀਂ ।
ਕਹਾਵਰੀ ਪਾਣੀ ਠੇਬੂਨਿਯਾ ॥੨॥
ਅਣਿਹੇਣੁ ਮਾਜੀ ਵਯਾਪੁਨਿ ਗਹਿਲਾ ।
ਨਾਨਾਤਵ ਜਾਹਲਾ ਏਕ ਲਾਚਿ ॥੩॥
ਨਾਮਾ ਮਹਣੈ ਵੇਦ ਜਯਾਂ ਲਾਗੀ ਬੋਭਾਯ ।
ਜੋਡੋਨਿਯਾ ਪਾਏ ਉਭਾ ਠਾਕੇ ॥੪॥

**ਅਰਥ—ਜੋ ਸਚੇ ਅਤੇ ਵਿਸ਼ਵ ਦੇ ਬਨਾਉਣ ਵਾਲੇ, ਅਨਾਥ ਜੀਵਾਂ**

ਦੇ ਮਾਤਾ ਪਿਤਾ ਹਨ ਉਨ੍ਹਾਂ ਨੂੰ ਪੰਡਲੀਕ ਮੰਡਲ ਵਿਚ ਲੈ ਆਏ ਤੇ ਪਿਠ ਤੇ ਹਥ ਰਖਕੇ ਖੜਾ ਕੀਤਾ, ਜਿਹੜੇ ਕਣ ਕਣ ਵਿਚ ਵਿਆਪਕ ਹਨ, ਇਕ ਹੋਣ ਕਰਕੇ ਵੀ ਕਈ ਰੂਪ ਧਾਰਨ ਕਰ ਲੈਂਦੇ ਹਨ। ਨਾਮਦੇਵ ਜੀ ਕਹਿੰਦੇ ਹਨ ਕਿ ਵੇਦ ਜਿਨ੍ਹਾਂ ਦੀ ਉਸਤਤੀ ਕਰਦੇ ਹਨ ਉਹ ਪੈਰ ਜਿਹੜੇ ਖੜੇ ਹਨ।

(੧੧)

ਗੰਗਾ ਗੇਲੀ ਸਿੰਧੂ ਪਾਸ਼ੀਂ। ਤੇ ਤੇ ਯੇਊਂ ਨੇਦੀ ਟਿਸੀ ॥੧॥
ਤਿਵੇਂ ਜਾਵੇਂ ਕਵਣਾਯਾ ਠਾਇਆ। ਬੋਲ ਵੇਗੀਂ ਪੰਢਰਿਰਾਇਆ ॥੨॥
ਜਲ ਕੌਲੇ ਜਲਵਰਾ। ਮਾਯ ਬਾਲ ਨੇ ਦੀ ਥਾਰਾ ॥੩।
ਨਾਮਾ ਮਹਣੇਂ ਆਲੋਂ ਸ਼ਰਣ। ਭਰਿ ਕਾਂ ਵਿਠੋ ਘਰਿਲੇਂ ਮੌਨ ॥੪॥

ਅਰਥ–ਹੇ ਪ੍ਰਭੂ, ਛੇਤੀ ਦਸੋ ਕਿ ਗੰਗਾ ਸਮੁੰਦਰ ਦੇ ਕੋਲ ਜਾਏ ਅਤੇ ਜੇ ਉਹ ਉਸਨੂੰ ਆਉਣ ਨਾ ਦੇਵੇ, ਜਲ ਜੇਕਰ ਜਲ ਵਿਚ ਰਹਿਣ ਵਾਲੇ ਜਾਨਵਰਾਂ ਨਾਲ ਗੰਦਾ ਹੋ ਜਾਏ, ਜੇਕਰ ਮਾਂ ਆਪਣੇ ਬਾਲ ਨੂੰ ਆਸਰਾ ਨਾ ਦੇਵੇ ਤਾਂ ਇਹ ਸਾਰੇ ਕਿਥੇ ਜਾਵਣ ? ਨਾਮਦੇਵ ਜੀ ਕਹਿੰਦੇ ਹਨ ਹੇ ਪ੍ਰਭੂ ਜੀ ਮੈਂ ਤੁਹਾਡੀ ਸ਼ਰਣ ਵਿਚ ਆਇਆ ਹਾਂ ਹੇ ਭਗਵਾਨ ਤੁਸੀਂ ਚੁਪ ਕਿਉਂ ਹੋ।

(੧੨)

ਨਿਤ ਹੇ ਦਿਵਾਲੀ ਅਸੇ ਪੰਡਰਪੁਰੀ।
ਔਂਵਾਲਿਤੀ ਨਾਹੀ ਬਿਠਲਾਨੀ ॥੧॥
ਪਾਵਾਂ ਬਾਜੇ ਵੇਣੂੰ ਬਰਵਿਆ ਨਾਦੇਂ।
ਵਿਠਲ ਆਨੰਦੇ ਨਾਚਤ ਸੇ ॥੨॥
ਨਾਮਾ ਮਸ਼ਣੇ ਆਮਹੀ ਪੰਡਰੀਏ ਜਾਵੇਂ।
ਕਬਤੁਕੇ ਪਹਾਵੇਂ ਵਿਠਲਾਸੀ ॥੩॥

ਅਰਥ–ਪਿੰਡਰ ਪੁਰ ਵਿਚ ਹਰ ਰੋਜ਼ ਹੀ ਦੀਵਾਲੀ ਰਹਿੰਦੀ ਹੈ। ਇਸਤ੍ਰੀਆਂ ਵਿਠਲ ਦੀ ਆਰਤੀ ਕਰਦੀਆਂ ਹਨ। ਮੁਰਲੀ ਅਤੇ ਬੰਸਰੀ ਦੀ ਸੁਰ ਤੇ ਵਿਠਲ ਪ੍ਰਸੰਨਤਾ ਨਾਚਦੇ ਹਨ। ਨਾਮਦੇਵ ਜੀ ਕਹਿੰਦੇ ਹਨ ਅਸੀਂ ਪਿੰਡਰ ਪੁਰ ਜਾਈਏ ਤੇ ਵਿਠਲ ਭਗਵਾਨ ਦੇ ਦਰਸ਼ਨ ਕਰੀਏ।

(੧੩)

ਅਨਾਂਥਾ 'ਚ ਨਾਥ ਦੀਨਾ 'ਚ ਦਿਆਲ।
ਭਗਤਾਂ ਚ ਕ੍ਰਿਪਾਲ ਪਾਂਡੁਰੰਗ ॥੧॥

ਯੇਗਾ ਤੂ ਵਿਠਲਾ ਸਾਝਿਆ ਮਾਹੇਰਾ।
ਕ੍ਰਿਪੇਚਿਆ ਸਾਗਰਾ ਪਾਂਡੁਰਗਾ ॥੨॥
ਵਰਣਿਤੀ ਪੁਰਾਣੇਂ ਨ ਕਰੀ ਲਾਗਿਰ ਵਾਣੇ।
ਬੋਲਤੀ ਬਚਨੇਂ ਸਨਕਾਦਿਕ ॥੩॥
ਕ੍ਰਿਪੇਚਾ ਸਾਗਰੁ ਕੈਵਲਆ ਉਦਾਰੁ।
ਰਖੁਮਾਇਚਾ ਬਰੁ ਪਾਂਡੁਰੰਗ ॥੪॥
ਪੁੰਡਲੀਕਾ ਚੇ ਭੇਟੀ ਅਪਸੀ ਬਾਲਬੰਟੀ।
ਹਾਤ ਠੇਵੂਨੀ ਕਟੀਂ ਵਿਟੇਵਰੀ ॥੫॥
ਭਗਤੀ ਲਾਸੀ ਕੈਸਾ ਉਗਾ ਅਸੇ ਤਿਸ਼ਠਤ।
ਅਸੇ ਵਾਟ ਪਾਹਤ ਭੀਮਾ ਤੀਰ ਰੇਂ ॥੬॥
ਯੇਉਨੀ ਸੰਸਾਰਾ ਪਹਾਵੀ ਪੰਢਰੀ।
ਭੈਣੇਂ ਭਵੇਸਾਗਰੀ ਤਰਸੀਲ ॥੭॥
ਨਾਮਾ ਮਹਨੇ ਮਜ ਹਰੀ ਚਾ ਵਿਸਵਾਸ।
ਝਾਲੋਂ ਅਸੇ ਦਾਸ ਜਨਮੋਂ ਜਨਮੀਂ ॥੮॥

**ਅਰਥ—ਹੇ ਪਾਂਡੂ ਰੰਗ ਤੁਸੀਂ ਅਨਾਥਾ ਦੇ ਨਾਥ, ਦੀਨਾ ਦੇ ਦਿਆਲੂ, ਤੇ ਭਗਤਾਂ ਦੇ ਕਿਰਪਾਲੂ ਹੋ। ਹੇ ਪ੍ਰਭੂ ਜੀ ਛੇਤੀ ਪਧਾਰੋ, ਮੈਨੂੰ ਤੁਹਾਡਾ ਹੀ ਆਸਰਾ ਹੈ। ਹੇ ਪਾਂਡੂ ਰੰਗ ਤੁਸੀਂ ਕਿਰਪਾ ਦੇ ਸਾਗਰ ਹੋ। ਇਸ ਤਰਾਂ ਦੇ ਵਰਨਣ ਪੁਰਾਣਾਂ ਵਿਚ ਹਨ ਤੇ ਸੰਤਾ ਦੇ ਬਚਨ ਵੀ ਇਸ ਤਰਾਂ ਦੇ ਹੀ ਹਨ। ਹੇ ਪਾਂਡੂਰੰਗ ਆਪ ਰੁਕਮਣੀ ਦੇ ਪਤੀ, ਕ੍ਰਿਪਾ ਦੇ ਸਾਗਰ, ਕੈਵਲਿਆ ਅਤੇ ਉਦਾਰ ਹੋ। ਪੰਡਲੀਕ ਨਾਲ ਭੇਟ ਕਰਨ ਲਈ ਤੁਸੀਂ ਪਿੰਡਰ ਪੁਰ ਵਿਚ ਲਕ ਉਤੇ ਹਥ ਰਖਕੇ ਇਟ ਉਤੇ ਖੜੇ ਹੋ, ਭਗਤੀ ਦੇ ਕਾਰਨ ਭੀਮਾ ਦੇ ਕਿਨਾਰੇ ਤੇ ਖੜੇ ਉਡੀਕ ਕਰ ਰਹੇ ਹੋ। ਨਾਮਦੇਵ ਜੀ ਕਹਿੰਦੇ ਹਨ ਕਿ ਮੈਨੂੰ ਹਰੀ ਤੇ ਵਿਸ਼ਵਾਸ ਹੈ ਕਿ ਤੁਸੀਂ ਦਾਸ ਦੇ ਜਨਮ ਨੂੰ ਸਵਾਰ ਦਿਉਗੇ।**

( ੧੪ )

ਬ੍ਰਮ੍ਹ ਮੂਰਤੀ ਸੰਤ ਜਗੀਂ ਅਵਤਰ ਲੇ।
ਉਦਰਾਇਆ ਆਲੇ ਦੀਨ ਜਨਾਂ ॥੧॥
ਬ੍ਰਮ੍ਹਾਦਿਕ ਤਿਆਂਕੇ ਵੰਦਿਤੀ ਪਾਯਵਣੀ।
ਨਾਮਘੇਤਾਂ ਵਦਨੀ ਦੋਸ਼ ਜਾਤੀ ॥੨॥
ਹੋ ਕਾਂ ਦੁਰਾਚਾਰੀ ਵਿਸ਼ਈ ਆਸਕਤ।
ਸੰਤਕਰਿਤ ਤਵਰਿਤ ਉਦਰਤੇ ॥੩॥

ਅਪੰਡਿਤ ਨਾਮਾ ਤਿਆਚੀ ਵਾਟ ਪਾਹੇ।
ਨਿਸਦਿਨ ਧਿਆਏ ਸਤਸੰਗੀ ॥੪।

ਅਰਥ–ਦੀਨ ਦੁਖੀ ਦਾ ਉਦਾਰ ਕਰਨ ਵਾਸਤੇ ਬ੍ਰਹਮ ਮੂਰਤੀ ਸੰਤਾਂ ਨੇ ਸੰਸਾਰ ਵਿਚ ਅਵਤਾਰ ਧਾਰਨ ਕੀਤੇ। ਬ੍ਰਹਮਾ ਆਦਿ ਦੇਵਤੇ ਉਨ੍ਹਾਂ ਦੇ ਚਰਣਾਮਤ ਦੀ ਬੰਦਨਾ ਕਰਦੇ ਹਨ। ਮੁਖ ਤੋਂ ਉਨ੍ਹਾਂ ਦਾ ਨਾਮ ਲੈਣ ਤੋਂ ਸਾਰੇ ਦੋਸ਼ ਖਤਮ ਹੋ ਜਾਂਦੇ ਹਨ। ਚਾਹੇ ਬੁਰੇ ਕੰਮ ਕਰਨ ਵਾਲਾ ਹੋਵੇ ਤੇ ਕਿਡਾ ਵੀ ਵਸ਼ਈ ਕਿਉਂ ਨਾ ਹੋਵੇ, ਸੰਤਾ ਦੀ ਕ੍ਰਿਪਾ ਨਾਲ ਉਨ੍ਹਾਂ ਦਾ ਵੀ ਉਦਾਰ ਹੋ ਜਾਂਦਾ। ਨਾਮਦੇਵ ਸਦਾ ਹੀ ਉਨ੍ਹਾਂ ਦੀ ਉਡੀਕ ਕਰਦੇ ਹਨ ਤੇ ਤੇ ਹਮੇਸ਼ਾਂ ਹੀ ਉਨ੍ਹਾਂ ਦੀ ਸੰਗਤ ਕਰਨ ਦੀ ਉਡੀਕ ਕਰਦੇ ਹਨ।

ਸਮਾਪਤ

ਸ੍ਰੀ ਮਾਨ ਵਿਦਿਆ ਮਾਰਤੰਡ

## ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਦੀ ਅਲੌਕਿਕ ਕਲਮ ਤੋਂ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ

ਜਿਸ ਵਿਚ ਉਹੋ ਅਰਥ, ਵਿਆਖਿਆ ਤੇ ਸਿਧਾਂਤ ਹੈ, ਜੋ ਦਸਮੇਸ਼ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਪੜ੍ਹਾਏ ਸਨ।

**ਪਹਿਲੀ ਪੋਥੀ**—ਜਿਸ ਵਿਚ ਸ੍ਰੀ ਜਪੁ ਜੀ ਸਾਹਿਬ, ਰਹਿਰਾਸ, ਕੀਰਤਨ ਸੋਹਿਲਾ, ੧੧੭ ਸਾਖੀਆਂ, ਉਥਾਨਕਾਂ ਦੇ ਸਹਿਤ ਵਿਸਥਾਰ ਪੂਰਵਕ ਟੀਕਾ। ਭੇਟਾ ੧੨੫)

**ਦੂਜੀ ਪੋਥੀ**—ਸਿਰੀ ਰਾਗ ਤੋਂ ਰਾਗ ਮਾਝ ਸੰਪੂਰਨ। ਭੇਟਾ ੧੭੦)

**ਤੀਜੀ ਪੋਥੀ**—ਰਾਗ ਗਉੜੀ ਸੰਪੂਰਨ। ਭੇਟਾ ੧੯੦)

**ਚੌਥੀ ਪੋਥੀ**—ਰਾਗ ਆਸਾ ਸੰਪੂਰਨ। ਭੇਟਾ ੧੯੦)

**ਪੰਜਵੀਂ ਪੋਥੀ**—ਜਿਸ ਵਿਚ ਰਾਗ ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ ਤੱਕ ਦਾ ਸੰਪ੍ਰਦਾਈ ਅਰਥਾਂ ਦਾ ਸੰਪੂਰਨ ਟੀਕਾ। ਭੇਟਾ ੧੭੫)

**ਛੇਵੀਂ ਪੋਥੀ**—ਜਿਸ ਵਿਚ ਤਿਲੰਗ, ਸੂਹੀ, ਬਿਲਾਵਲ, ਗੌਂਡ ਤੱਕ ਦਾ ਟੀਕਾ। ਭੇਟਾ ੧੫੦)

**ਸਤਵੀਂ ਪੋਥੀ**—ਰਾਗ ਰਾਮਕਲੀ, ਨਟ ਨਰਾਇਨ, ਮਾਲੀ ਗਉੜਾ ਤੇ ਰਾਗ ਮਾਰੂ ਮਹਲਾ ੪ ਦੇ ਸੋਹਲਿਆਂ ਤੱਕ। ਭੇਟਾ ੧੭੫)

**ਅੱਠਵੀਂ ਪੋਥੀ**—ਜਿਸ ਵਿਚ ਰਾਗ ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ ਰਾਗ ਤੱਕ ਹੈ ਭੇਟਾ ੧੨੫)

**ਨੌਵੀਂ ਪੋਥੀ**—ਰਾਗ ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ ਤੇ ਜੈਜਾਵੰਤੀ ਤੱਕ ਹੈ। ਭੇਟਾ ੧੫੦)

**ਦਸਵੀਂ ਪੋਥੀ**—ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ, ਸਲੋਕ ਫਰੀਦ, ਸਵਈਏ, ਵਾਰਾਂ ਤੇ ਵਧੀਕ, ਮਹਲਾ ੯ ਦੇ ਸਲੋਕ ਤੇ ਰਾਗ ਮਾਲਾ ਤੱਕ ਹੈ। ਭੇਟਾ ੧੬੦)

**ਟੀਕਾ ਬਾਰਹਮਾਹਾ ਤੇ ਸ੍ਰੀ ਅਨੰਦ ਸਾਗਰ ੪੦) ਸਲੋਕ ਕਬੀਰ ਸਟੀਕ ੪੦)**

**ਟੀਕਾ ਸ੍ਰੀ ਸੁਖਮਨੀ ਸਾਹਿਬ ਜੀ ੬੦) ਸਲੋਕ ਫਰੀਦ ਸਟੀਕ ਭੇਟਾ ੩੦)**

**ਟੀਕਾ ਆਸਾ ਜੀ ਦੀ ਵਾਰ ਛਕਿਆਂ ਸਮੇਤ ਅਤੇ ਨੌ ਧੁਨਾਂ ਭੇਟਾ ੭੫)**

**ਸਹਸਕ੍ਰਿਤੀ ਟੀਕਾ ਭੇਟਾ ੪੫)**

**ਭਗਤ ਬਾਣੀ ਸਟੀਕ ਤਿੰਨ ਭਾਗ ਭੇਟਾ ੫੦੦)**


ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਵਾਉਣ ਦਾ ਪਤਾ—



**ਭਾ. ਚਤਰ ਸਿੰਘ ਜੀਵਨ ਸਿੰਘ**

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ